# ਬਾਬਾ ਜ਼ੋਰਾਵਰ ਸਿੰਘ ਬਾਬਾ ਫਤਹਿ ਸਿੰਘ ਪੰਜਾਬੀ ਸਕੂਲ

## ਗੁਰਦੁਆਰਾ ਬੁਇਨਾ ਪਾਰਕ ਇੰਕ.



# Baba Zoravar Singh Baba Fateh Singh Punjabi School

GURDWARA BUENA PARK INC., CALIFORNIA

ਬਾਬਾ ਜ਼ੋਰਾਵਰ ਸਿੰਘ ਬਾਬਾ ਫਤਹਿ ਸਿੰਘ ਪੰਜਾਬੀ ਸਕੂਲ
ਗੁਰਦੁਆਰਾ ਬੁਇਨਾ ਪਾਰਕ ਇੰਕ.

**BABA ZORAWAR SINGH BABA FATEH SINGH**

## PUNJABI SCHOOL

**GURDWARA BUENA PARK INC.**

# ਪੰਜਾਬੀ ਦੀ ਕਿਤਾਬ

(ਪੰਜਵਾਂ ਪੱਧਰ)

## *PUNJABI BOOK*

*(5th level)*



# ਪੌਣ ਅਤੇ ਸੂਰਜ

ਇਕ ਵਾਰੀ ਪੌਣ ਅਤੇ ਸੂਰਜ ਦੀ ਬਹਿਸ ਹੋ ਗਈ। ਪੌਣ ਨੇ ਆਖਿਆ ਕਿ ਮੈਂ ਜ਼ਿਆਦਾ ਬਲਵਾਨ ਹਾਂ ਪਰ ਸੂਰਜ ਕਹਿਣ ਲੱਗਾ ਕਿ ਮੈਂ ਤੇਰੇ ਤੋਂ ਜ਼ਿਆਦਾ ਤਾਕਤਵਰ ਹਾਂ। ਕਾਫ਼ੀ ਦੇਰ ਤਕ ਉਹ ਦੋਵੇਂ ਬਹਿਸ ਕਰਦੇ ਰਹੇ ਪਰ ਕੋਈ ਫ਼ੈਸਲਾ ਨਾ ਹੋ ਸਕਿਆ। ਅੰਤ ਵਿਚ ਸੂਰਜ ਨੇ ਆਖਿਆ, "ਇਸ ਗੱਲ ਦਾ ਫ਼ੈਸਲਾ ਤਾਂ ਕਰ ਹੀ ਲੈਣਾ ਚਾਹੀਦਾ ਹੈ।"

ਇਕ ਰਾਹਗੀਰ ਤੁਰਿਆ ਜਾ ਰਿਹਾ ਸੀ। ਸੂਰਜ ਨੇ ਆਖਿਆ, "ਜਿਹੜਾ ਇਸ ਦੇ ਕੱਪੜੇ ਉਤਰਵਾ ਦੇਵੇ, ਉਹੀ ਸ਼ਕਤੀਸ਼ਾਲੀ ਹੈ।" ਪੌਣ ਨੇ ਆਖਿਆ, "ਮੈਨੂੰ ਮਨਜ਼ੂਰ ਹੈ। ਪਹਿਲਾਂ ਮੈਂ ਆਪਣੀ ਤਾਕਤ ਅਜ਼ਮਾਵਾਂਗੀ।"



ਪੌਣ ਬਹੁਤ ਜ਼ੋਰ ਦੀ ਚੱਲਣ ਲੱਗੀ। ਉਹ ਤੇਜ਼ ਹੀ ਤੇਜ਼ ਹੁੰਦੀ ਗਈ ਤੇ ਤੇਜ਼ ਹਨੇਰੀ ਬਣ ਕੇ ਚੱਲਣ ਲੱਗ ਪਈ।

ਜਿਵੇਂ-ਜਿਵੇਂ ਪੌਣ ਤੇਜ਼ ਹੁੰਦੀ ਗਈ, ਰਾਹਗੀਰ ਨੇ ਆਪਣੇ ਕੱਪੜੇ ਕੱਸ ਕੇ ਫੜ ਲਏ। ਪੌਣ ਨੇ ਰਾਹਗੀਰ ਦੇ ਕੱਪੜੇ ਉਤਾਰਨ ਲਈ ਪੂਰੀ ਤਾਕਤ ਲਗਾ ਦਿੱਤੀ, ਪਰ ਰਾਹਗੀਰ ਇਕ ਪਾਸੇ ਖੁੱਡ ਵਿਚ ਬੈਠ ਗਿਆ। ਆਖ਼ਰ ਹਾਰ ਕੇ ਪੌਣ ਨੇ ਸੂਰਜ ਨੂੰ ਆਖਿਆ, "ਹੁਣ ਤੂੰ ਆਪਣੀ ਸ਼ਕਤੀ ਅਜ਼ਮਾ ਲੈ।"

ਹਨੇਰੀ ਰੁਕ ਗਈ, ਬੱਦਲ ਹਟ ਗਏ ਅਤੇ ਅਕਾਸ਼ ਬਿਲਕੁਲ ਸਾਫ਼ ਹੋ ਗਿਆ। ਸੂਰਜ ਦੀ ਗਰਮ-ਗਰਮ ਧੁੱਪ ਨਿਕਲ ਪਈ। ਰਾਹਗੀਰ ਨੇ ਪ੍ਰਭੂ ਦਾ ਸ਼ੁਕਰ ਮਨਾਇਆ ਤੇ ਮੁੜ ਤੋਂ ਆਪਣੇ ਰਸਤੇ 'ਤੇ ਤੁਰ ਪਿਆ।

ਧੁੱਪ ਹੌਲੀ-ਹੌਲੀ ਤੇਜ਼ ਹੋ ਗਈ, ਰਾਹਗੀਰ ਨੂੰ ਗਰਮੀ ਲੱਗਣ ਲੱਗ ਪਈ। ਸੂਰਜ ਹੋਰ ਤੇਜ਼ੀ ਨਾਲ ਚਮਕਿਆ। ਰਾਹਗੀਰ ਨੂੰ ਪਸੀਨਾ ਆਉਣ ਲੱਗ ਪਿਆ। ਉਸ ਨੇ ਘਬਰਾ ਕੇ ਆਪਣੇ ਕੱਪੜੇ ਉਤਾਰ ਦਿੱਤੇ ਅਤੇ ਬ੍ਰਿਛ ਦੀ ਛਾਂ ਹੇਠ ਬੈਠ ਗਿਆ।

ਇਸ ਤਰ੍ਹਾਂ ਸੂਰਜ ਜਿੱਤ ਗਿਆ।

**ਸ਼ਬਦਾਂ ਦੇ ਅਰਥ :**

ਬਹਿਸ = ਵਿਵਾਦ। ਫ਼ੈਸਲਾ = ਨਿਬੇੜਾ।

ਰਾਹਗੀਰ = ਮੁਸਾਫ਼ਰ। ਬ੍ਰਿਛ = ਰੁੱਖ, ਦਰੱਖ਼ਤ।

## ਅਭਿਆਸ

1. ਹੇਠਾਂ ਲਿਖੇ ਪ੍ਰਸ਼ਨਾਂ ਦੇ ਉੱਤਰ ਦਿਉ :

ੳ) ਪੌਣ ਅਤੇ ਸੂਰਜ ਵਿਚ ਕੀ ਬਹਿਸ ਹੋਈ ?

______________________________

______________________________

ਅ) ਤਾਕਤ ਅਜ਼ਮਾਉਣ ਲਈ ਉਹਨਾਂ ਨੇ ਕੀ ਕੀਤਾ ?

______________________________

______________________________

ੲ) ਪੌਣ ਨੇ ਰਾਹਗੀਰ ਦੇ ਕੱਪੜੇ ਉਤਰਵਾਉਣ ਲਈ ਕੀ ਕੀਤਾ ?

______________________________

______________________________

ਸ) ਪੌਣ ਨੂੰ ਜਿੱਤ ਕਿਉਂ ਪ੍ਰਾਪਤ ਨਾ ਹੋਈ ?

______________________________

______________________________

ਹ) ਸੂਰਜ ਨੇ ਰਾਹਗੀਰ ਦੇ ਕੱਪੜੇ ਕਿਸ ਤਰ੍ਹਾਂ ਉਤਰਵਾਏ ?

______________________________

______________________________

2. ਸਹੀ ਲਾਈਨ ਦੇ ਸਾਹਮਣੇ (√) ਅਤੇ ਗ਼ਲਤ ਦੇ ਸਾਹਮਣੇ (x) ਦਾ ਨਿਸ਼ਾਨ ਲਗਾਓ :

ੳ) ਪੌਣ ਅਤੇ ਸੂਰਜ ਇਸ ਲਈ ਬਹਿਸ ਕਰਨ ਲੱਗੇ ਕਿ ਸਾਡੇ ਵਿਚੋਂ ਕੌਣ ਤਾਕਤਵਰ ਹੈ ? ☐

ਅ) ਪੌਣ ਨੇ ਰਾਹਗੀਰ ਦੇ ਕੱਪੜੇ ਉਤਾਰ ਲਏ। ☐

ੲ) ਰਾਹਗੀਰ ਨੂੰ ਪਸੀਨਾ ਆਉਣ ਲੱਗਾ। ☐

ਸ) ਆਖ਼ਰ ਵਿਚ ਸੂਰਜ ਨੂੰ ਕਾਮਯਾਬੀ ਮਿਲੀ। ☐

3. ਇਹ ਗੱਲ ਕਿਸ ਨੇ ਆਖੀ :

ੳ) "ਇਸ ਗੱਲ ਦਾ ਫ਼ੈਸਲਾ ਤਾਂ ਕਰ ਹੀ ਲੈਣਾ ਚਾਹੀਦਾ ਹੈ।"

ਅ) "ਜਿਹੜਾ ਇਸ ਦੇ ਕੱਪੜੇ ਉਤਰਵਾ ਦੇਵੇ, ਉਹੀ ਸ਼ਕਤੀਸ਼ਾਲੀ ਹੈ।"

ੲ) "ਹੁਣ ਤੂੰ ਆਪਣੀ ਸ਼ਕਤੀ ਅਜ਼ਮਾ ਲੈ।"

4. ਹੇਠਲੇ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :

ੳ) ਤਾਕਤ ____________________

ਅ) ਮਨਜ਼ੂਰ ____________________

ੲ) ਗਰਮੀ ____________________

ਸ) ਰਾਹਗੀਰ ____________________

ਹ) ਸ਼ੁਕਰ ____________________

5. ਨਾਉਂ ਵਾਲੇ ਸ਼ਬਦਾਂ 'ਤੇ ਲਕੀਰ ਖਿੱਚੋ :

(ਕਿਸੇ ਪੁਰਖ, ਥਾਂ ਜਾਂ ਚੀਜ਼ ਦੇ ਨਾਂ ਨੂੰ ਨਾਉਂ ਆਖਦੇ ਹਨ।)

ੳ) ਦਿੱਲੀ ਭਾਰਤ ਦੀ ਰਾਜਧਾਨੀ ਹੈ।

ਅ) ਚਿੜੀ ਉੱਡ ਗਈ।

ੲ) ਹਲਵਾਈ ਮਠਿਆਈ ਤਿਆਰ ਕਰਦਾ ਹੈ।

ਸ) ਕੁੱਤਾ ਇਕ ਪਾਲਤੂ ਜਾਨਵਰ ਹੈ।

ਹ) ਬੱਚਾ ਸਕੂਲ ਜਾ ਰਿਹਾ ਹੈ।

6. ਹੇਠਲੇ ਸ਼ਬਦਾਂ ਦੇ ਵਿਰੋਧੀ ਸ਼ਬਦ ਲਿਖੋ :

ੳ) ਅੱਜ — ਕੱਲ੍ਹ

ਅ) ਸੱਚਾ — __________

ੲ) ਨਰਮ — __________

ਸ) ਸੁਸਤ — __________

ਹ) ਜਿੱਤ — __________

ਕ) ਕਮਜ਼ੋਰ — __________

# ਸਿਹਤ

ਸਿਹਤ ਸਭ ਤੋਂ ਵੱਡਾ ਧਨ ਹੈ। ਚੰਗੀ ਸਿਹਤ ਬਿਨਾਂ ਅਸੀਂ ਕੋਈ ਵੀ ਕੰਮ ਨਹੀਂ ਕਰ ਸਕਦੇ। ਜੇਕਰ ਅਸੀਂ ਬੀਮਾਰ ਹੋ ਜਾਈਏ ਤਾਂ ਸਾਨੂੰ ਕੁਝ ਵੀ ਚੰਗਾ ਨਹੀਂ ਲੱਗਦਾ। ਚੰਗੀ ਸਿਹਤ ਲਈ ਚੰਗੀ ਖ਼ੁਰਾਕ ਬਹੁਤ ਜ਼ਰੂਰੀ ਹੈ।

ਸਾਡੀ ਸਿਹਤ ਤਾਂ ਹੀ ਚੰਗੀ ਰਹਿ ਸਕਦੀ ਹੈ ਜੇ ਅਸੀਂ ਹਰ ਕੰਮ ਨਿਯਮ ਅਨੁਸਾਰ ਕਰੀਏ। ਸਾਨੂੰ ਰੋਜ਼ ਸਮੇਂ ਸਿਰ ਸੌਣਾ ਅਤੇ ਸਮੇਂ ਸਿਰ ਉੱਠਣਾ ਚਾਹੀਦਾ ਹੈ। ਸਵੇਰੇ ਉੱਠ ਕੇ ਰੋਜ਼ ਸੈਰ ਕਰਨੀ ਚਾਹੀਦੀ ਹੈ। ਅੱਜ ਦਾ ਮਨੁੱਖ ਆਪਣੀ ਸਿਹਤ ਨੂੰ ਆਪ ਹੀ ਖ਼ਰਾਬ ਕਰ ਰਿਹਾ ਹੈ। ਕਈ ਲੋਕ ਤਲੀਆਂ ਅਤੇ ਫਾਸਟ ਫੂਡ ਚੀਜ਼ਾਂ ਖਾਣ ਦੇ ਸ਼ੌਕੀਨ ਬਣੇ ਹੋਏ ਹਨ, ਪਰ ਸਾਨੂੰ ਫ਼ਲ ਅਤੇ ਹਰੀਆਂ ਸਬਜ਼ੀਆਂ ਵਧੇਰੇ ਖਾਣੀਆਂ ਚਾਹੀਦੀਆਂ ਹਨ। ਰੋਜ਼ ਦੁੱਧ ਪੀਣਾ ਚਾਹੀਦਾ ਹੈ।

ਵਧਦੀ ਆਵਾਜਾਈ ਅਤੇ ਪ੍ਰਦੂਸ਼ਣ ਦੇ ਕਾਰਨ ਸਾਡੇ ਜੀਵਨ ਉੱਤੇ ਅਸਰ ਪਿਆ ਹੈ। ਮਿਲਾਵਟੀ ਚੀਜ਼ਾਂ, ਨਕਲੀ ਦੁੱਧ ਆਦਿ ਬੀਮਾਰੀਆਂ ਨੂੰ ਸੱਦਾ ਦੇ ਰਹੇ ਹਨ। ਲੋਕੀਂ ਵਧੇਰੇ ਸਮੇਂ ਟੀ.ਵੀ. ਦੇਖਦੇ ਰਹਿੰਦੇ ਹਨ, ਪਰ ਉਹ ਇਹ ਨਹੀਂ ਜਾਣਦੇ ਕਿ ਇਸ ਦਾ ਸਾਡੀਆਂ ਅੱਖਾਂ 'ਤੇ ਕਿੰਨਾ ਅਸਰ ਪੈ ਰਿਹਾ ਹੈ। ਗੰਦਾ ਪਾਣੀ ਪੀਣ ਨਾਲ ਸਿਹਤ ਨੂੰ ਬਹੁਤ ਨੁਕਸਾਨ ਪਹੁੰਚਦਾ ਹੈ। ਇਸ ਲਈ ਸਾਫ਼ ਅਤੇ ਉਬਲਿਆ ਹੋਇਆ ਪਾਣੀ ਪੀਣਾ ਚਾਹੀਦਾ ਹੈ।

ਚੰਗੀ ਸਿਹਤ ਵਾਲਾ ਮਨੁੱਖ ਹਰ ਵੇਲੇ ਖ਼ੁਸ਼ ਅਤੇ ਖਿੜਿਆ ਰਹਿੰਦਾ ਹੈ। ਇਸ ਦੇ ਉਲਟ ਬੀਮਾਰ ਮਨੁੱਖ ਦਾ ਸੁਭਾਅ ਚਿੜਚਿੜਾ ਬਣਿਆ ਰਹਿੰਦਾ ਹੈ। ਚੰਗੀ ਸਿਹਤ ਮਨੁੱਖ ਨੂੰ ਕਾਮਯਾਬ ਬਣਾਉਂਦੀ ਹੈ। ਇਸ ਲਈ ਆਪਣੀ ਸਿਹਤ ਦਾ ਜ਼ਰੂਰ ਖ਼ਿਆਲ ਰੱਖੋ।

***ਸ਼ਬਦਾਂ ਦੇ ਅਰਥ :***

ਖ਼ੁਰਾਕ = ਆਹਾਰ।

ਮਿਲਾਵਟੀ = ਨਕਲੀ।

ਨਿਯਮ = ਕਾਇਦਾ, ਅਸੂਲ।

ਖ਼ਿਆਲ = ਤਵੱਜੋ, ਧਿਆਨ।

# ਅਭਿਆਸ

1. ਹੇਠਾਂ ਲਿਖੇ ਪ੍ਰਸ਼ਨਾਂ ਦੇ ਉੱਤਰ ਦਿਉ :

ੳ) ਚੰਗੀ ਸਿਹਤ ਸਾਡਾ ਜੀਵਨ ਕਿਵੇਂ ਪ੍ਰਭਾਵਿਤ ਕਰਦੀ ਹੈ ?

______________________________

______________________________

ਅ) ਚੰਗੀ ਸਿਹਤ ਲਈ ਕਿਨ੍ਹਾਂ ਗੱਲਾਂ ਦਾ ਧਿਆਨ ਰੱਖਣਾ ਚਾਹੀਦਾ ਹੈ ?

______________________________

______________________________

ੲ) ਮਨੁੱਖ ਦੀਆਂ ਬੀਮਾਰੀਆਂ ਦਾ ਕੀ ਕਾਰਨ ਹੈ ?

______________________________

______________________________



ਸ) ਸਾਡਾ ਨਿਤਨੇਮ ਕੀ ਹੋਣਾ ਚਾਹੀਦਾ ਹੈ ?

______________________________

______________________________

ਹ) ਚੰਗੀ ਸਿਹਤ ਲਈ ਕਿਸ ਤਰ੍ਹਾਂ ਦੀ ਖ਼ੁਰਾਕ ਲੈਣੀ ਚਾਹੀਦੀ ਹੈ ?

______________________________

______________________________

2. ਸਹੀ ਲਾਈਨ ਦੇ ਸਾਹਮਣੇ (√) ਅਤੇ ਗ਼ਲਤ ਦੇ ਸਾਹਮਣੇ (x) ਦਾ ਨਿਸ਼ਾਨ ਲਗਾਉ :

ੳ) ਸਾਨੂੰ ਸਮੇਂ ਸਿਰ ਉੱਠਣਾ ਚਾਹੀਦਾ ਹੈ। ☐

ਅ) ਫਾਸਟ ਫੂਡ ਖਾਣ ਨਾਲ ਸਿਹਤ 'ਤੇ ਅਸਰ ਨਹੀਂ ਪੈਂਦਾ। ☐

ੲ) ਵਧੇਰੇ ਸਮੇਂ ਟੀ.ਵੀ. ਦੇਖਣ ਨਾਲ ਅੱਖਾਂ ਥੱਕ ਜਾਂਦੀਆਂ ਹਨ। ☐

ਸ) ਸਿਹਤਮੰਦ ਮਨੁੱਖ ਸਦਾ ਖਿੜਿਆ ਰਹਿੰਦਾ ਹੈ।

ਹ) ਪਾਣੀ ਉਬਾਲ ਕੇ ਪੀਉ।

3. ਮੇਲ ਮਿਲਾਓ :

| ੳ | ਅ |
|---|---|
| ੳ) ਫ਼ਲ | ਹੈਜ਼ਾ |
| ਅ) ਸਬਜ਼ੀ | ਤੰਦਰੁਸਤੀ |
| ੲ) ਬੀਮਾਰੀ | ਦੁੱਧ |
| ਸ) ਸਿਹਤ | ਆਲੂ |
| ਹ) ਪੀਣ ਵਾਲਾ ਪਦਾਰਥ | ਅੰਗੂਰ |

4. ਹੇਠਾਂ ਲਿਖੇ ਵਾਕਾਂ ਨੂੰ ਠੀਕ ਤਰਤੀਬ ਨਾਲ ਲਿਖੋ :

ੳ) ਸਿਹਤ ਚੰਗੀ ਬਹੁਤ ਲਈ ਚੰਗੀ ਖ਼ੁਰਾਕ ਜ਼ਰੂਰੀ ਹੈ।



ਅ) ਸਾਨੂੰ ਵਧੇਰੇ ਫਲ ਅਤੇ ਖਾਣੀਆਂ ਸਬਜ਼ੀਆਂ ਚਾਹੀਦੀਆਂ ਹਨ।

ੲ) ਹਰ ਕਸਰਤ ਰੋਜ਼ ਕਰੋ ਅਤੇ ਸਿਰ ਸਮੇਂ ਉਠੋ।

ਸ) ਪਾਣੀ ਗੰਦਾ ਬੀਮਾਰ ਸਾਨੂੰ ਕਰ ਰਿਹਾ ਹੈ।

ਹ) ਤਲੀਆਂ ਚੀਜ਼ਾਂ ਪਰਹੇਜ਼ ਤੋਂ ਕਰੋ।

5. ਹੇਠਾਂ ਲਿਖੇ ਸ਼ਬਦਾਂ ਦੇ ਵਾਕ ਬਣਾਉ :

ੳ) ਵੱਡਾ ____________________

ਅ) ਮਨੁੱਖ ____________________

ੲ) ਪਾਣੀ ____________________

ਸ) ਖ਼ੁਸ਼ ____________________

6. ਲਿੰਗ ਬਦਲੋ :

ੳ) ਨਾਨੀ ਜੀ ਫਲ ਲੈ ਕੇ ਆਏ।

ਅ) ਪਿਤਾ ਜੀ ਕੱਲ੍ਹ ਜਲੰਧਰ ਗਏ।

ੲ) ਧੋਬੀ ਕੱਪੜੇ ਧੋਂਦਾ ਹੈ।

ਸ) ਅਧਿਆਪਕਾ ਬੱਚਿਆਂ ਨੂੰ ਪੜ੍ਹਾ ਰਹੀ ਸੀ।

ਹ) ਮਹਾਰਾਜਾ ਅਮਰੀਕਾ ਦੇ ਰਹਿਣ ਵਾਲੇ ਸਨ।

ਲਿੰਗ

ੳ) ______________________

ਅ) ______________________

ੲ) ______________________

ਸ) ______________________

ਹ) ______________________

ਪਾਠ

# ਪਰਮਾਤਮਾ ਪਾਲਣਹਾਰ



ਕਿਸੇ ਪਿੰਡ ਵਿਚ ਇਕ ਸ਼ਾਹ ਰਹਿੰਦਾ ਸੀ। ਉਸ ਦੀਆਂ ਪੰਜ ਧੀਆਂ ਸਨ। ਇਕ ਦਿਨ ਉਸ ਨੇ ਆਪਣੀਆਂ ਧੀਆਂ ਨੂੰ ਪੁੱਛਿਆ, "ਤੁਹਾਡੀ ਪਾਲਣਾ ਕੌਣ ਕਰਦਾ ਹੈ ?" ਵੱਡੀ ਧੀ ਨੇ ਉੱਤਰ ਦਿੱਤਾ, "ਪਿਤਾ ਜ਼ੀ, ਸਾਡੀ ਪਾਲਣਾ ਤੁਸੀਂ ਕਰਦੇ ਹੋ।" ਬਾਕੀ ਤਿੰਨ ਧੀਆਂ ਨੇ ਵੀ ਇਹੀ ਉੱਤਰ ਦਿੱਤਾ। ਜਦ ਉਸ ਨੇ ਛੋਟੀ ਧੀ ਨੂੰ ਪੁੱਛਿਆ ਤਾਂ ਉਸ ਨੇ ਉੱਤਰ ਦਿੱਤਾ, "ਪਿਤਾ ਜੀ, ਸਾਡੀ ਪਾਲਣਾ ਪਰਮਾਤਮਾ ਕਰਦਾ ਹੈ, ਉਹ ਸਭ ਤੋਂ ਮਹਾਨ ਹੈ।" ਛੋਟੀ ਧੀ ਦੀ ਇਹ ਗੱਲ ਸੁਣ ਕੇ ਉਸ ਨੂੰ ਬਹੁਤ ਕ੍ਰੋਧ ਆਇਆ।



ਇਸ ਗੱਲ ਤੋਂ ਨਰਾਜ਼ ਹੋ ਕੇ ਉਸ ਨੇ ਆਪਣੀ ਛੋਟੀ ਧੀ ਦਾ ਵਿਆਹ ਇਕ ਕੋਹੜੀ ਨਾਲ ਕਰ ਦਿੱਤਾ। ਕੋਹੜੀ ਨਾਲ ਵਿਆਹ ਕਰਨ ਦੇ ਬਾਵਜੂਦ ਸ਼ਾਹ ਦੀ ਛੋਟੀ ਧੀ ਨੇ ਦੁੱਖ ਦਾ ਪ੍ਰਗਟਾਵਾ ਨਾ ਕੀਤਾ। ਉਹ ਤਨ-ਮਨ ਨਾਲ ਆਪਣੇ ਕੋਹੜੀ ਪਤੀ ਦੀ ਸੇਵਾ ਕਰਨ ਲੱਗ ਪਈ। ਉਸ ਦੇ ਪਿਤਾ ਨੇ ਉਸ ਨੂੰ ਪਿੰਡ ਵਿਚੋਂ ਵੀ ਬਾਹਰ ਕੱਢ ਦਿੱਤਾ। ਫਿਰ ਉਸ ਨੇ ਇਕ ਠੇਲ੍ਹਾ ਖ਼ਰੀਦ ਲਿਆ। ਉਹ ਹਰ ਰੋਜ਼ ਆਪਣੇ ਪਤੀ ਨੂੰ ਠੇਲ੍ਹੇ ਵਿਚ ਬਿਠਾ ਕੇ ਮਿਹਨਤ ਕਰ ਕੇ ਰੋਟੀ ਖਾਣ ਲੱਗੀ।

ਇਕ ਦਿਨ ਉਹ ਆਪਣੇ ਕੋਹੜੀ ਪਤੀ ਨੂੰ ਇਕ ਸਰੋਵਰ ਦੇ ਕੰਢੇ ਛੱਡ ਕੇ ਰੋਟੀ ਲੈਣ ਚਲੀ ਗਈ। ਕੋਹੜੀ ਨੇ ਗਹੁ ਨਾਲ ਵੇਖਿਆ ਕਿ ਸਰੋਵਰ ਦੇ ਪਾਣੀ ਵਿਚ ਕੁਝ ਕਾਂ ਚੁੱਭੀ ਲਗਾ ਰਹੇ ਹਨ ਅਤੇ ਹੰਸ ਬਣ ਕੇ ਨਿਕਲ ਰਹੇ ਹਨ। ਇਹ ਵੇਖ ਕੇ ਉਸ ਕੋਹੜੀ ਨੇ ਸਰੋਵਰ ਵਿਚ ਕੁੱਦਣ ਦਾ ਫ਼ੈਸਲਾ ਕਰ ਲਿਆ। ਜਦ ਉਹ ਸਰੋਵਰ ਵਿਚੋਂ ਬਾਹਰ ਨਿਕਲਿਆ ਤਾਂ ਉਸ ਦਾ ਕੋਹੜ ਦੂਰ ਹੋ ਚੁੱਕਾ ਸੀ ਅਤੇ ਉਹ ਸੋਹਣਾ ਨੌਜੁਆਨ ਬਣ ਗਿਆ। ਉਹ ਫਿਰ ਠੇਲ੍ਹੇ ਵਿਚ ਆ ਕੇ ਬੈਠ ਗਿਆ।

ਜਦ ਉਸ ਕੋਹੜੀ ਦੀ ਪਤਨੀ ਵਾਪਸ ਆਈ ਤਾਂ ਸੋਹਣੇ ਨੌਜੁਆਨ ਨੂੰ ਠੇਲ੍ਹੇ ਵਿਚ ਬੈਠੇ ਵੇਖ

ਕੇ ਗੁੱਸੇ ਨਾਲ ਭਰ ਗਈ। ਉਸ ਨੇ ਪੁੱਛਿਆ, "ਮੇਰਾ ਪਤੀ ਕਿਥੇ ਹੈ ?" ਨੌਜੁਆਨ ਨੇ ਉੱਤਰ ਦਿੱਤਾ, "ਮੈਂ ਹੀ ਤੇਰਾ ਪਤੀ ਹਾਂ, ਜਿਹੜਾ ਪਹਿਲਾਂ ਕੋਹੜੀ ਸੀ।" ਪਰ ਉਸ ਨੂੰ ਵਿਸ਼ਵਾਸ ਨਾ ਹੋਇਆ। ਨੌਜੁਆਨ ਨੇ ਸਾਰੀ ਕਹਾਣੀ ਦੱਸੀ ਅਤੇ ਆਪਣਾ ਇਕ ਹੱਥ ਅੱਗੇ ਕੀਤਾ, ਜਿਸ ਉੱਤੇ ਅਜੇ ਵੀ ਕੋਹੜ ਦਾ ਨਿਸ਼ਾਨ ਪਿਆ ਹੋਇਆ ਸੀ।

ਉਸ ਦੀ ਪਤਨੀ ਨੇ ਰੱਬ ਦਾ ਸ਼ੁਕਰ ਕੀਤਾ ਅਤੇ ਖ਼ੁਸ਼ੀ-ਖ਼ੁਸ਼ੀ ਜ਼ਿੰਦਗੀ ਬਿਤਾਉਣ ਲੱਗੇ।

***ਸ਼ਬਦਾਂ ਦੇ ਅਰਥ :***

ਧਨਵਾਨ = ਅਮੀਰ।

ਸਰੋਵਰ=ਤਾਲ, ਤਲਾਬ।

ਮਹਾਨ = ਉੱਚਾ।

ਪ੍ਰਗਟਾਵਾ = ਇਜ਼ਹਾਰ।

ਪਾਲਣਾ = ਪਰਵਰਿਸ਼।

ਗਹੁ = ਧਿਆਨ।

## ਅਭਿਆਸ

1. ਹੇਠਾਂ ਲਿਖੇ ਪ੍ਰਸ਼ਨਾਂ ਦੇ ਉੱਤਰ ਦਿਉ :

ੳ) ਸ਼ਾਹ ਦੀਆਂ ਕਿੰਨੀਆਂ ਧੀਆਂ ਸਨ ?

______________________________

ਅ) ਸ਼ਾਹ ਨੇ ਆਪਣੀਆਂ ਧੀਆਂ ਨੂੰ ਕੀ ਪ੍ਰਸ਼ਨ ਕੀਤਾ ?

______________________________

ੲ) ਸ਼ਾਹ ਆਪਣੀ ਛੋਟੀ ਧੀ ਤੋਂ ਕਿਉਂ ਨਰਾਜ਼ ਹੋਇਆ ?

______________________________

ਸ) ਕੋਹੜੀ ਨੇ ਸਰੋਵਰ ਕੰਢੇ ਕੀ ਵੇਖਿਆ ?

______________________________

ਹ) ਕੋਹੜੀ ਦੀ ਪਛਾਣ ਉਸ ਦੀ ਪਤਨੀ ਨੇ ਕਿਵੇਂ ਕੀਤੀ ?

______________________________

2. ਖ਼ਾਲੀ ਥਾਵਾਂ ਭਰੋ :

(ਠੇਲ੍ਹੇ, ਕਾਂ, ਪਰਮਾਤਮਾ, ਪਤਨੀ, ਕੋਹੜੀ)

ੳ) ਮਨੁੱਖ ਦੀ ਪਾਲਣਾ ਅਸਲ ਵਿਚ________ਹੀ ਕਰਦਾ ਹੈ।

ਅ) ਸ਼ਾਹ ਨੇ ਆਪਣੀ ਧੀ ਦਾ ਵਿਆਹ ਇਕ________ਨਾਲ ਕਰ ਦਿੱਤਾ।

ੲ) ਉਹ ਹਰ ਰੋਜ਼ ਆਪਣੇ ਪਤੀ ਨੂੰ________ਵਿਚ ਬਿਠਾ ਕੇ ਲੈ ਜਾਂਦੀ ਸੀ।

ਸ) ਸਰੋਵਰ ਵਿਚ________ਚੁੱਭੀ ਲਗਾ ਰਹੇ ਸਨ।

ਹ) ਨੌਜੁਆਨ ਨੇ ਸਾਰੀ ਕਹਾਣੀ ਆਪਣੀ________ਨੂੰ ਦੱਸੀ।

3. ਸਹੀ ਲਾਈਨ ਦੇ ਸਾਹਮਣੇ (√) ਅਤੇ ਗ਼ਲਤ ਦੇ ਸਾਹਮਣੇ (x) ਦਾ ਨਿਸ਼ਾਨ ਲਗਾਉ :

ੳ) ਪਰਮਾਤਮਾ ਮਹਾਨ ਹੈ। ☐

ਅ) ਕੋਹੜੀ ਨਾਲ ਵਿਆਹ ਕਰਨ 'ਤੇ ਸ਼ਾਹ ਦੀ ਧੀ ਬਹੁਤ ਦੁਖੀ ਸੀ। ☐

ੲ) ਸਰੋਵਰ ਵਿਚ ਚੁੱਭੀ ਮਾਰਨ ਤੋਂ ਬਾਅਦ ਉਹ ਸੋਹਣਾ ਨੌਜੁਆਨ ਬਣ ਗਿਆ। ☐



ਸ) ਨੌਜੁਆਨ ਆਪਣੀ ਪਤਨੀ ਨੂੰ ਛੱਡ ਗਿਆ। ☐

4. ਹੇਠਾਂ ਲਿਖੇ ਵਾਕਾਂ ਨੂੰ ਠੀਕ ਤਰਤੀਬ ਨਾਲ ਲਿਖੋ :

ੳ) ਰਹਿੰਦਾ ਸੀ ਇਕ ਸ਼ਾਹ ਕਿਸੇ ਪਿੰਡ ਵਿਚ।

________________________________

ਅ) ਪਰਮਾਤਮਾ ਕਰਦਾ ਸਾਡੀ ਪਾਲਣਾ ਹੈ।

________________________________

ੲ) ਪਿੰਡ ਵਿਚੋਂ ਕੱਢ ਦਿੱਤਾ ਉਸ ਨੂੰ ਬਾਹਰ।

________________________________

ਸ) ਵਿਚ ਚੁੱਭੀ ਸਰੋਵਰ ਕੁਝ ਕਾਂ ਲਗਾ ਰਹੇ ਸਨ।

________________________________

5. ਇਹ ਗੱਲ ਕਿਸ ਨੇ ਕਿਸ ਨੂੰ ਆਖੀ:

ੳ) "ਤੁਹਾਡੀ ਪਾਲਣਾ ਕੌਣ ਕਰਦਾ ਹੈ?"

ਅ) "ਸਾਡੀ ਪਾਲਣਾ ਪਰਮਾਤਮਾ ਕਰਦਾ ਹੈ, ਉਹ ਮਹਾਨ ਹੈ?"

ੲ) "ਮੇਰਾ ਪਤੀ ਕਿਥੇ ਹੈ?"

ਸ) ਮੈਂ ਹੀ ਤੇਰਾ ਪਤੀ ਹਾਂ, ਜਿਹੜਾ ਪਹਿਲਾਂ ਕੋਹੜੀ ਸੀ।"

6. ਹੇਠਾਂ ਲਿਖੇ ਸ਼ਬਦਾਂ ਦੇ ਵਾਕ ਬਣਾਓ:

ੳ) ਪਾਲਣਹਾਰ ____________________

ਅ) ਪਿੰਡ ____________________

ੲ) ਫ਼ੈਸਲਾ ____________________

ਸ) ਕਹਾਣੀ ____________________

ਹ) ਸ਼ੁਕਰ ____________________

# ਸਾਡੇ ਪੂਜਾ ਸਥਾਨ

ਜਿਥੇ ਪਰਮਾਤਮਾ ਦੀ ਪੂਜਾ ਕੀਤੀ ਜਾਂਦੀ ਹੈ, ਉਸ ਨੂੰ ਪੂਜਾ ਦਾ ਘਰ ਕਿਹਾ ਜਾਂਦਾ ਹੈ। ਇਥੇ ਸਾਡੇ ਮਨ ਨੂੰ ਸ਼ਾਂਤੀ ਪ੍ਰਾਪਤ ਹੁੰਦੀ ਹੈ। ਹਿੰਦੂ ਮੰਦਰਾਂ ਵਿਚ ਪ੍ਰਭੂ ਦਾ ਭਜਨ ਕਰਦੇ ਹਨ ਅਤੇ ਸਿੱਖ ਗੁਰਦੁਆਰਿਆਂ ਵਿਚ ਵਾਹਿਗੁਰੂ ਦਾ ਨਾਮ ਜਪਦੇ ਹਨ।

## ਮੰਦਰ



ਹਿੰਦੂਆਂ ਦੇ ਪੂਜਾ ਘਰ ਨੂੰ ਮੰਦਰ ਕਿਹਾ ਜਾਂਦਾ ਹੈ। ਉਹ ਮੰਦਰਾਂ ਵਿਚ ਆਪਣੇ ਦੇਵੀ-ਦੇਵਤਿਆਂ ਦੀ ਪੂਜਾ ਕਰਦੇ ਹਨ। ਮੰਦਰਾਂ ਵਿਚ ਵੱਖ-ਵੱਖ ਦੇਵਤਿਆਂ ਦੀਆਂ ਮੂਰਤੀਆਂ ਥਾਪੀਆਂ ਹੁੰਦੀਆਂ ਹਨ। ਮੰਦਰ ਦਾ ਪੰਡਿਤ ਆਏ ਸ਼ਰਧਾਲੂਆਂ ਨੂੰ ਪ੍ਰਸ਼ਾਦ ਵੰਡਦਾ ਹੈ। ਉਥੇ ਰਾਮਾਇਣ ਅਤੇ ਗੀਤਾ ਆਦਿ ਧਾਰਮਿਕ ਗ੍ਰੰਥਾਂ ਦਾ ਪਾਠ ਕੀਤਾ ਜਾਂਦਾ ਹੈ। ਦੀਵਾਲੀ, ਦੁਸਹਿਰਾ, ਸ੍ਰੀ ਕ੍ਰਿਸ਼ਨ ਜਨਮ ਅਸ਼ਟਮੀ ਆਦਿ ਹਿੰਦੂਆਂ ਦੇ ਮੁੱਖ ਤਿਉਹਾਰ ਹਨ।

## ਗੁਰਦੁਆਰਾ



ਜਿਥੇ ਸਿੱਖ ਸੰਗਤਾਂ ਧਾਰਮਿਕ ਇਕੱਠ ਅਤੇ ਨਿਤਨੇਮ ਕਰਦੀਆਂ ਹਨ, ਉਸ ਨੂੰ ਗੁਰਦੁਆਰਾ ਆਖਦੇ ਹਨ। ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਹੈ। ਇਸ ਸਥਾਨ ਦੀ ਪਹਿਚਾਣ ਲਈ ਉੱਚਾ ਨਿਸ਼ਾਨ ਸਾਹਿਬ ਲਹਿਰਾਇਆ ਜਾਂਦਾ ਹੈ। ਗੁਰਦੁਆਰੇ ਦੇ ਅੰਦਰ ਰਾਗੀ ਪ੍ਰਭੂ ਦਾ ਕੀਰਤਨ ਕਰਦੇ ਹਨ ਅਤੇ ਸੰਗਤਾਂ ਅਨੰਦ ਮਾਣਦੀਆਂ ਹਨ। ਗੁਰਦੁਆਰੇ ਵਿਚ ਹਰ ਵੇਲੇ ਗੁਰੂ ਕਾ ਲੰਗਰ ਚੱਲਦਾ ਰਹਿੰਦਾ ਹੈ। ਸੰਗਤਾਂ ਕੜਾਹ ਪ੍ਰਸ਼ਾਦ ਦੀਆਂ ਦੇਗਾਂ ਕਰਵਾਉਂਦੀਆਂ ਹਨ। ਗੁਰਪੁਰਬ ਸਿੱਖਾਂ ਦੇ ਮੁੱਖ ਤਿਉਹਾਰ ਹਨ।



### ਮਸਜਿਦ

ਮੁਸਲਮਾਨਾਂ ਦੇ ਨਿਮਾਜ਼ ਪੜ੍ਹਨ ਦੇ ਸਥਾਨ ਨੂੰ ਮਸਜਿਦ ਕਿਹਾ ਜਾਂਦਾ ਹੈ। ਉਹ ਪੰਜ ਨਿਮਾਜ਼ਾਂ ਪੜ੍ਹਦੇ ਹਨ। ਇਥੇ ਮੁੱਲਾ ਹਰ ਰੋਜ਼ ਬਾਂਗ ਦਿੰਦਾ ਹੈ। ਈਦ ਇਹਨਾਂ ਦਾ ਮੁੱਖ ਤਿਉਹਾਰ ਹੈ। ਕੁਰਾਨ ਸ਼ਰੀਫ਼ ਮੁਸਲਮਾਨਾਂ ਦਾ ਪਵਿੱਤਰ ਗ੍ਰੰਥ ਹੈ।



### ਗਿਰਜਾ ਘਰ

ਈਸਾਈਆਂ ਦੇ ਪੂਜਾ ਸਥਾਨ ਨੂੰ ਗਿਰਜਾ ਘਰ ਆਖਿਆ ਜਾਂਦਾ ਹੈ। ਗਿਰਜੇ ਦਾ ਮੁਖੀ ਪਾਦਰੀ ਹੁੰਦਾ ਹੈ। ਕ੍ਰਿਸਮਿਸ ਈਸਾਈਆਂ ਦਾ ਸਭ ਤੋਂ ਵੱਡਾ ਤਿਉਹਾਰ ਹੈ, ਜੋ 25 ਦਸੰਬਰ ਨੂੰ ਮਨਾਇਆ ਜਾਂਦਾ ਹੈ। ਇਸ ਦਿਨ ਯੀਸੂ ਮਸੀਹ ਦਾ ਜਨਮ ਹੋਇਆ ਸੀ। ਬਾਈਬਲ ਇਹਨਾਂ ਦਾ ਪਵਿੱਤਰ ਗ੍ਰੰਥ ਹੈ।

ਭਾਵੇਂ ਧਰਮ ਵੱਖ-ਵੱਖ ਹਨ, ਪਰ ਪਰਮਾਤਮਾ ਇਕ ਹੀ ਹੈ।

***ਸ਼ਬਦਾਂ ਦੇ ਅਰਥ :***

ਸ਼ਾਂਤੀ = ਆਰਾਮ।
ਸੰਗਤ = ਸਤਸੰਗੀਆਂ ਦਾ ਇਕੱਠ।
ਮੁੱਲਾ = ਮਸਜਿਦ ਦਾ ਪੁਜਾਰੀ।
ਸ਼ਰਧਾਲੂ = ਸ਼ਰਧਾ ਰੱਖਣ ਵਾਲਾ।
ਕੀਰਤਨ = ਪ੍ਰਭੂ ਦਾ ਭਜਨ।

## ਅਭਿਆਸ

1. ਹੇਠਾਂ ਲਿਖੇ ਪ੍ਰਸ਼ਨਾਂ ਦੇ ਉੱਤਰ ਦਿਉ :

ੳ) ਪੂਜਾ ਘਰ ਕਿਸ ਨੂੰ ਆਖਦੇ ਹਨ ?

______________________________

______________________________

ਅ) ਹਿੰਦੂਆਂ ਦੇ ਮੁੱਖ ਤਿਉਹਾਰਾਂ ਦੇ ਨਾਮ ਲਿਖੋ।

________________________________________

________________________________________

ੲ) ਗੁਰਦੁਆਰੇ ਤੋਂ ਕੀ ਭਾਵ ਹੈ ? ਗੁਰਦੁਆਰੇ ਅੰਦਰ ਕਿਸ ਦਾ ਪ੍ਰਕਾਸ਼ ਕੀਤਾ ਜਾਂਦਾ ਹੈ ?

________________________________________

________________________________________

ਸ) ਮਸਜਿਦ ਤੋਂ ਕੀ ਭਾਵ ਹੈ ? ਮੁਸਲਮਾਨ ਕਿੰਨੀਆਂ ਨਮਾਜ਼ਾਂ ਪੜ੍ਹਦੇ ਹਨ ?

________________________________________

________________________________________

ਹ) ਕ੍ਰਿਸਮਿਸ ਕਦੋਂ ਮਨਾਇਆ ਜਾਂਦਾ ਹੈ ?

________________________________________

2. ਖ਼ਾਲੀ ਥਾਵਾਂ ਭਰੋ :

(ਗਿਰਜਾ ਘਰ, ਪੂਜਾ, ਈਦ, ਪਰਮਾਤਮਾ, ਮੰਦਰ, ਰਾਗੀ)

ੳ) ਹਿੰਦੂ________ਵਿਚ ਆਪਣੇ ਦੇਵਤਿਆਂ ਦੀ________ਕਰਦੇ ਹਨ।



ਅ) ਗੁਰਦੁਆਰੇ ਵਿਚ________ਕੀਰਤਨ ਕਰਦੇ ਹਨ।

ੲ) ________ਮੁਸਲਮਾਨਾਂ ਦਾ ਮੁੱਖ ਤਿਉਹਾਰ ਹੈ।

ਸ) ਈਸਾਈਆਂ ਦੇ ਪੂਜਾ ਸਥਾਨ ਨੂੰ________ਕਹਿੰਦੇ ਹਨ।

ਹ) ਧਰਮ ਵੱਖ-ਵੱਖ ਹਨ ਪਰ ________ਇਕ ਹੈ।

3. ਸਹੀ ਉੱਤਰ ਦੀ ਚੋਣ ਕਰੋ :

ੳ) ਹਿੰਦੂਆਂ ਦੇ ਧਾਰਮਿਕ ਗ੍ਰੰਥ ਕਿਹੜੇ-ਕਿਹੜੇ ਹਨ ?

ਬਾਈਬਲ

ਰਾਮਾਇਣ, ਮਹਾਂਭਾਰਤ, ਗੀਤਾ

ਕੁਰਾਨ ਸ਼ਰੀਫ਼

ਅ) ਈਸਾਈਆਂ ਦਾ ਮੁੱਖ ਤਿਉਹਾਰ ਕਿਹੜਾ ਹੈ ?

ਦੀਵਾਲੀ

ਗੁਰਪੁਰਬ

ਕ੍ਰਿਸਮਿਸ

ੲ) ਨਿਸ਼ਾਨ ਸਾਹਿਬ ਕਿਥੇ ਲੱਗਿਆ ਹੁੰਦਾ ਹੈ ?

ਗੁਰਦੁਆਰੇ

ਮੰਦਰ

ਗਿਰਜਾ ਘਰ

4. ਹੇਠਾਂ ਲਿਖੇ ਵਾਕਾਂ ਨੂੰ ਠੀਕ ਤਰਤੀਬ ਨਾਲ ਲਿਖੋ :

ੳ) ਮੰਦਰ ਨੂੰ ਪੂਜਾ ਘਰ ਹਿੰਦੂਆਂ ਦੇ ਕਿਹਾ ਜਾਂਦਾ ਹੈ।

ਅ) ਗੁਰਦੁਆਰੇ ਕੀਰਤਨ ਲੰਗਰ ਅਤੇ ਪ੍ਰਭੂ ਦਾ ਪ੍ਰਵਾਹ ਚੱਲਦਾ ਰਹਿੰਦਾ ਹੈ।

ੲ) ਹਿੰਦੂਆਂ ਦਾ ਧਾਰਮਿਕ ਗ੍ਰੰਥ ਸਿੱਖਾਂ ਦਾ ਰਾਮਾਇਣ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ।

ਸ) ਪੰਜ ਮੁਸਲਮਾਨ ਹਰ ਰੋਜ਼ ਨਿਮਾਜ਼ਾਂ ਹਨ ਪੜ੍ਹਦੇ।

ਹ) ਦਸੰਬਰ 25 ਨੂੰ ਜਨਮ ਯੀਸੂ ਮਸੀਹ ਦਾ ਹੋਇਆ ਸੀ।

5. ਹੇਠ ਲਿਖੇ ਸ਼ਬਦਾਂ ਨੂੰ ਵਾਕਾਂ ਵਿਚ ਬਦਲੋ :

ੳ) ਪਾਠ ______________________

ਅ) ਦੀਵਾਲੀ______________________

ੲ) ਲੰਗਰ ______________________



ਸ) ਜਨਮ ______________________

ਹ) ਪੂਜਾ ______________________

6. ਪੜਨਾਉਂ ਵਾਲੇ ਸ਼ਬਦਾਂ 'ਤੇ ਲਕੀਰ ਖਿੱਚੋ :

(ਨਾਉਂ ਸ਼ਬਦਾਂ ਦੀ ਥਾਂ ਜਿਨ੍ਹਾਂ ਸ਼ਬਦਾਂ ਨੂੰ ਵਰਤਿਆ ਜਾਂਦਾ ਹੈ, ਉਹਨਾਂ ਨੂੰ ਪੜਨਾਉਂ ਕਹਿੰਦੇ ਹਨ, ਜਿਵੇਂ ਮੈਂ ਹੱਸਦਾ ਹਾਂ)

ੳ) ਉਹ ਸਕੂਲ ਚਲਾ ਗਿਆ।

ਅ) ਤੁਹਾਡਾ ਕੀ ਨਾਂ ਹੈ ?

ੲ) ਮੈਂ ਲਿਖ ਰਿਹਾ ਹਾਂ।

ਸ) ਉਸ ਨੇ ਨਾਸ਼ਤਾ ਕੀਤਾ।

ਹ) ਇਹ ਕੀ ਹੈ ?

ਪਾਠ

# ਮਹਾਰਾਜਾ ਰਣਜੀਤ ਸਿੰਘ



ਮਹਾਰਾਜਾ ਰਣਜੀਤ ਸਿੰਘ ਬੜੇ ਦਿਆਲੂ ਅਤੇ ਸੂਰਬੀਰ ਸਨ। ਉਹ ਆਪਣੀ ਪਰਜਾ ਦਾ ਹਰ ਵੇਲੇ ਧਿਆਨ ਰੱਖਦੇ ਸਨ। ਉਹਨਾਂ ਦੀ ਪ੍ਰਸਿੱਧੀ ਚਾਰੇ ਪਾਸੇ ਫੈਲੀ ਹੋਈ ਸੀ। ਉਹਨਾਂ ਨੂੰ ਸ਼ੇਰ-ਏ-ਪੰਜਾਬ ਆਖਿਆ ਜਾਂਦਾ ਹੈ।

ਇਕ ਵਾਰ ਉਹਨਾਂ ਦੇ ਰਾਜ ਵਿਚ ਕਾਲ ਪੈ ਗਿਆ। ਜਨਤਾ ਬਹੁਤ ਦੁਖੀ ਸੀ। ਇਹ ਵੇਖਦੇ ਹੋਏ ਉਹਨਾਂ ਨੇ ਹੁਕਮ ਦਿੱਤਾ ਕਿ ਸਰਕਾਰੀ ਗੋਦਾਮ ਖੋਲ੍ਹ ਦਿੱਤੇ ਜਾਣ ਅਤੇ ਗ਼ਰੀਬਾਂ ਨੂੰ ਮੁਫ਼ਤ ਅਨਾਜ ਵੰਡਿਆ ਜਾਵੇ।

ਇਕ ਦਿਨ ਮਹਾਰਾਜ ਭੇਸ ਬਦਲ ਕੇ ਗੋਦਾਮ ਦੇ ਲਾਗੇ ਖੜੇ ਸਨ। ਉਹਨਾਂ ਦੀ ਨਜ਼ਰ ਇਕ ਬਜ਼ੁਰਗ 'ਤੇ ਪੈ ਗਈ। ਉਸ ਨੇ ਆਪਣੇ ਕੱਪੜੇ ਵਿਚ ਬਹੁਤ ਸਾਰਾ ਅਨਾਜ ਪੁਆ ਲਿਆ, ਪਰ ਉਹ ਚੁੱਕਣ ਤੋਂ ਅਸਮਰਥ ਸੀ। ਮਹਾਰਾਜ ਵੇਖ ਰਹੇ ਸਨ ਕਿ ਬਜ਼ੁਰਗ ਜਦੋਂ ਅਨਾਜ ਦੀ ਪੰਡ ਸਿਰ 'ਤੇ ਰੱਖਦਾ ਤਾਂ ਥੋੜ੍ਹਾ ਜਿਹਾ ਤੁਰ ਕੇ ਡਿੱਗਣ ਲੱਗਦਾ।

ਮਹਾਰਾਜ ਨੂੰ ਉਸ ਉਪਰ ਤਰਸ ਆ ਗਿਆ ਅਤੇ ਕਿਹਾ, "ਬਜ਼ੁਰਗੋ, ਜੇਕਰ ਪੰਡ ਚੁੱਕੀ ਨਹੀਂ ਜਾ ਰਹੀ ਤਾਂ ਲਾਲਚ ਕਰ ਕੇ ਅਨਾਜ ਏਨਾ ਕਿਉਂ ਪੁਆ ਲਿਆ ?"

ਇਹ ਸੁਣ ਕੇ ਬਜ਼ੁਰਗ ਦੀਆਂ ਅੱਖਾਂ ਵਿਚ ਹੰਝੂ ਆ ਗਏ। ਉਹ ਨਿਮਰਤਾ ਨਾਲ ਕਹਿਣ ਲੱਗਾ, "ਸਰਦਾਰ ਜੀ, ਮੈਂ ਬਹੁਤ ਗ਼ਰੀਬ ਹਾਂ ਅਤੇ ਮੇਰਾ ਕੋਈ ਜਵਾਨ ਪੁੱਤਰ ਕਮਾਉਣ ਵਾਲਾ ਨਹੀਂ। ਘਰ ਵਿਚ ਛੋਟੇ-ਛੋਟੇ ਬੱਚੇ ਹਨ। ਅਨਾਜ ਥੋੜ੍ਹਾ ਜ਼ਿਆਦਾ ਇਸ ਲਈ ਪੁਆ ਲਿਆ ਸੀ ਤਾਂਕਿ ਕੁਝ ਦਿਨ ਰੋਟੀ ਖਾਣ ਨੂੰ ਮਿਲਦੀ ਰਹੇ।"

ਬਜ਼ੁਰਗ ਦੀ ਗੱਲ ਸੁਣ ਕੇ ਮਹਾਰਾਜ ਨੇ ਕਿਹਾ, "ਤੁਸੀਂ ਪੰਡ ਮੇਰੇ ਸਿਰ 'ਤੇ ਰੱਖ ਦਿਉ। ਚਲੋ, ਮੈਂ ਤੁਹਾਨੂੰ ਘਰ ਛੱਡ ਆਉਂਦਾ ਹਾਂ।"

ਫਿਰ ਮਹਾਰਾਜੇ ਨੇ ਪੰਡ ਸਿਰ 'ਤੇ ਰੱਖੀ ਅਤੇ ਉਸ ਨੂੰ ਘਰ ਪਹੁੰਚਾ ਆਇਆ। ਮਹਾਰਾਜੇ ਨੇ ਉਸ ਦਾ ਨਾਂ ਪਤਾ ਪੁੱਛਿਆ ਅਤੇ ਉਥੋਂ ਮੁੜ ਆਇਆ।

ਅਗਲੇ ਦਿਨ ਉਸ ਬਜ਼ੁਰਗ ਦੇ ਘਰ ਦੇ ਸਾਹਮਣੇ ਸਰਕਾਰੀ ਬੰਦੇ ਅਨਾਜ ਦਾ ਭਰਿਆ ਗੱਡਾ ਲਈ ਖੜ੍ਹੇ ਸਨ। ਉਹਨਾਂ ਨੇ ਆਖਿਆ, "ਬਜ਼ੁਰਗੋ, ਇਹ ਅਨਾਜ ਮਹਾਰਾਜੇ ਨੇ ਭੇਜਿਆ ਹੈ।" ਜਦੋਂ ਉਸ ਨੂੰ ਪਤਾ ਲੱਗਾ ਕਿ ਕੱਲ੍ਹ ਉਸ ਦੇ ਘਰ ਮਹਾਰਾਜਾ ਰਣਜੀਤ ਸਿੰਘ ਅਨਾਜ ਦੀ ਪੰਡ ਛੱਡਣ ਆਇਆ ਸੀ ਤਾਂ ਉਹ ਮਹਾਰਾਜੇ ਨੂੰ ਅਸੀਸਾਂ ਦੇਣ ਲੱਗਾ।

***ਸ਼ਬਦਾਂ ਦੇ ਅਰਥ :***

ਦਿਆਲੂ = ਦਇਆ ਕਰਨ ਵਾਲਾ।

ਸੂਰਬੀਰ = ਯੋਧਾ।

ਕਾਲ ਪੈਣਾ = ਅੰਨ-ਧਨ ਦੀ ਕਮੀ।

ਅਨਾਜ = ਖਾਣ ਯੋਗ ਪਦਾਰਥ।

ਅਸਮਰੱਥ = ਅਯੋਗ।

ਪੰਡ = ਗੰਢ।

ਨਿਮਰਤਾ = ਹਲੀਮੀ।

ਅਸੀਸ = ਦੁਆ।

## ਅਭਿਆਸ



1. ਹੇਠਾਂ ਲਿਖੇ ਪ੍ਰਸ਼ਨਾਂ ਦੇ ਉੱਤਰ ਦਿਉ :

ੳ) ਮਹਾਰਾਜਾ ਰਣਜੀਤ ਸਿੰਘ ਕਿਉਂ ਪ੍ਰਸਿੱਧ ਸਨ ?

______________________________

ਅ) ਰਾਜ ਵਿਚ ਕਾਲ ਪੈ ਜਾਣ 'ਤੇ ਮਹਾਰਾਜੇ ਨੇ ਕੀ ਹੁਕਮ ਕੀਤਾ ?

______________________________

ੲ) ਮਹਾਰਾਜਾ ਭੇਸ ਬਦਲ ਕੇ ਕਿੱਥੇ ਖੜ੍ਹਾ ਸੀ ?

______________________________

ਸ) ਮਹਾਰਾਜੇ ਨੇ ਬਜ਼ੁਰਗ ਨੂੰ ਕੀ ਕਿਹਾ ?

______________________________

ਹ) ਮਹਾਰਾਜੇ ਨੇ ਉਸ ਦੀ ਕਿਵੇਂ ਸਹਾਇਤਾ ਕੀਤੀ ?

______________________________

2. ਖ਼ਾਲੀ ਥਾਵਾਂ ਭਰੋ :

(ਅਸੀਸਾਂ, ਬਜ਼ੁਰਗ, ਅੱਖਾਂ, ਜਨਤਾ, ਦਿਆਲੂ)

ੳ) ਮਹਾਰਾਜਾ ਰਣਜੀਤ ਸਿੰਘ ਬੜੇ________ਸਨ।

ਅ) ਉਹਨਾਂ ਦੀ ਨਜ਼ਰ ਇਕ________'ਤੇ ਪਈ।

ੲ) ________ਬਹੁਤ ਦੁਖੀ ਸੀ।

ਸ) ਬਜ਼ੁਰਗ ਦੀਆਂ________ਵਿਚ ਹੰਝੂ ਆ ਗਏ।

ਹ) ਉਸ ਨੇ ਮਹਾਰਾਜੇ ਨੂੰ________ਦਿੱਤੀਆਂ।

3. ਇਹ ਗੱਲ ਕਿਸ ਨੇ ਆਖੀ :

ੳ) "ਬਜ਼ੁਰਗੋ, ਜੇਕਰ ਪੰਡ ਚੁੱਕੀ ਨਹੀਂ ਜਾਂਦੀ ਤਾਂ ਲਾਲਚ ਕਰ ਕੇ ਏਨਾ ਅਨਾਜ ਕਿਉਂ ਲਿਆ ?"

ਅ) "ਸਰਦਾਰ ਜੀ, ਮੈਂ ਬਹੁਤ ਗ਼ਰੀਬ ਹਾਂ।

ੲ) "ਤੁਸੀਂ ਪੰਡ ਮੇਰੇ ਸਿਰ 'ਤੇ ਰਖਵਾ ਦਿਉ।"

ਸ) "ਬਜ਼ੁਰਗੋ, ਇਹ ਅਨਾਜ ਮਹਾਰਾਜੇ ਨੇ ਭੇਜਿਆ ਹੈ।"

4. ਵਿਪਰੀਤ ਸ਼ਬਦ ਲਿਖੋ :



| | |
|---|---|
| ੳ) ਅਮੀਰ | ਗ਼ਰੀਬ |
| ਅ) ਦਿਨ | _____ |
| ੲ) ਬਹੁਤ | _____ |
| ਸ) ਅਸੀਸ | _____ |
| ਹ) ਬੱਚਾ | _____ |

5. ਸਮਾਨ-ਅਰਥਕ ਸ਼ਬਦ ਦੇ ਨਾਲ ਮੇਲ ਮਿਲਾਓ :

| ੳ | ਅ |
|---|---|
| ੳ) ਹੁਕਮ | ਬਹਾਦਰ |
| ਅ) ਤਰਸ | ਆਗਿਆ |
| ੲ) ਸੂਰਬੀਰ | ਭੋਜਨ |
| ਸ) ਅਨਾਜ | ਘਟ |
| ਹ) ਪ੍ਰਸਿੱਧੀ | ਦਇਆ |

ਕ) ਥੋੜ੍ਹਾ ਮਸ਼ਹੂਰੀ

6. ਹੇਠਾਂ ਲਿਖੇ ਸ਼ਬਦਾਂ ਦੇ ਵਾਕ ਬਣਾਓ :

ੳ) ਮੁਫ਼ਤ ________________________________

ਅ) ਜਵਾਨ ________________________________

ੲ) ਸਰਦਾਰ ________________________________

ਸ) ਨਿਮਰਤਾ ________________________________

ਹ) ਬਜ਼ੁਰਗ ________________________________

7. ਬੇਮੇਲ ਸ਼ਬਦ 'ਤੇ ਗੋਲਾ ਮਾਰੋ :

ੳ) ਪਰਜਾ, ਜਨਤਾ, ਲੋਕ, ਬਜ਼ਾਰ

ਅ) ਸੂਰਬੀਰ, ਬਹਾਦਰ, ਡਰਪੋਕ, ਜੋਧਾ

ੲ) ਬਜ਼ੁਰਗ, ਬੱਚਾ, ਬੁੱਢਾ, ਸਿਆਣਾ



ਸ) ਨਿਮਰਤਾ, ਹਲੀਮੀ, ਗੁੱਸਾ, ਸੰਤੋਖ

ਹ) ਰਾਜਾ, ਮਹਾਰਾਜਾ, ਚੋਰ ਬਾਦਸ਼ਾਹ

ਪਾਠ

# ਖ਼ਾਲਸਾ



ਇਕ ਦਿਨ ਮਨਦੀਪ ਆਪਣੇ ਦਾਦਾ ਜੀ ਨਾਲ ਬੈਠਾ ਹੋਇਆ ਸੀ। ਉਸ ਨੇ ਆਪਣੇ ਦਾਦਾ ਜੀ ਨੂੰ ਪ੍ਰਸ਼ਨ ਕੀਤਾ, "ਦਾਦਾ ਜੀ! ਖ਼ਾਲਸਾ ਕਿਸ ਨੂੰ ਆਖਦੇ ਹਨ ?" ਦਾਦਾ ਜੀ ਨੇ ਮਨਦੀਪ ਨੂੰ ਦੱਸਿਆ, "ਪੁੱਤਰ! ਖ਼ਾਲਸਾ ਅੰਮ੍ਰਿਤਧਾਰੀ ਸਿੱਖ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਨ 1699 ਨੂੰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਅਨੰਦਪੁਰ ਸਾਹਿਬ ਵਿਖੇ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਖ਼ਾਲਸਾ ਸਿਰਜਿਆ ਸੀ।"

ਮਨਦੀਪ ਨੇ ਉਤਸੁਕਤਾ ਨਾਲ ਪੁੱਛਿਆ, "ਦਾਦਾ ਜੀ! ਇਸ ਬਾਰੇ ਹੁਣ ਮੈਨੂੰ ਖੁੱਲ੍ਹ ਕੇ ਦੱਸੋ।" ਦਾਦਾ ਜੀ ਨੇ ਦੱਸਿਆ, "ਪੁੱਤਰ! ਗੁਰੂ ਸਾਹਿਬ ਨੇ ਲੋਹੇ ਦੇ ਬਾਟੇ ਵਿਚ ਸਵੱਛ ਪਾਣੀ ਲੈ ਕੇ ਖੰਡੇ ਦੀ ਮਦਦ ਨਾਲ ਪਤਾਸੇ ਪਾ ਕੇ ਅੰਮ੍ਰਿਤ ਤਿਆਰ ਕੀਤਾ ਸੀ। ਉਹਨਾਂ ਨੇ ਜਪੁ ਜੀ ਸਾਹਿਬ, ਜਾਪੁ ਸਾਹਿਬ, ਤ੍ਵਪ੍ਰਸਾਦਿ ਸਵੱਯੇ, ਚੌਪਈ ਸਾਹਿਬ, ਅਨੰਦੁ ਸਾਹਿਬ ਦਾ ਪਾਠ ਕਰਦਿਆਂ ਹੋਇਆਂ ਇਸ ਨੂੰ ਤਿਆਰ ਕੀਤਾ। ਤਦੋਂ ਗੁਰੂ ਜੀ ਨੇ ਪੰਜ ਸਿੱਖ ਚੁਣੇ ਅਤੇ ਉਹ ਅੰਮ੍ਰਿਤ ਛਕ ਕੇ 'ਸਿੰਘ' ਸਜ ਗਏ। ਫਿਰ ਉਹਨਾਂ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਜੀ ਨੇ ਆਪ ਵੀ ਅੰਮ੍ਰਿਤ ਛਕਿਆ।

ਮਨਦੀਪ—"ਦਾਦਾ ਜੀ! ਇਹ ਪੰਜ ਪਿਆਰੇ ਕਿਹੜੇ-ਕਿਹੜੇ ਸਨ ?"

ਦਾਦਾ ਜੀ—"ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਸਾਹਿਬ ਸਿੰਘ ਅਤੇ ਭਾਈ ਮੋਹਕਮ ਸਿੰਘ ਸਨ।"

ਦਾਦਾ ਜੀ—"ਪੁੱਤਰ! ਗੁਰੂ ਜੀ ਨੇ ਖ਼ਾਲਸਾ ਸਿਰਜਨ ਸਮੇਂ 'ਖੰਡੇ ਦੀ ਪਾਹੁਲ' ਪਾਨ ਕਰਵਾਉਣ ਦੇ ਨਾਲ ਹਰ ਖ਼ਾਲਸੇ ਨੂੰ ਪੰਜ 'ਪ੍ਰਣ-ਵਸਤੂਆਂ' ਨੂੰ ਧਾਰਨ ਕਰਨਾ ਲਾਜ਼ਮੀ ਕਰਾਰ ਦਿੱਤਾ। ਇਹ 'ਪੰਜ ਕਕਾਰ' ਕੇਸ, ਕੰਘਾ, ਕੜਾ, ਕਛਹਿਰਾ ਅਤੇ ਕਿਰਪਾਨ ਹਨ।"

ਮਨਦੀਪ—"ਦਾਦਾ ਜੀ! ਮੇਰੇ ਕੁਝ ਮਿੱਤਰ ਪੰਜ ਤਖ਼ਤਾਂ ਬਾਰੇ ਵੀ ਜਿਕਰ ਕਰ ਰਹੇ ਸਨ। ਉਹ ਕਿਹੜੇ-ਕਿਹੜੇ ਹਨ ?"

ਦਾਦਾ ਜੀ—"ਪੁੱਤਰ! ਇਹ ਪੰਜ ਤਖ਼ਤ ਹਨ—ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ। ਸ੍ਰੀ ਪਟਨਾ ਸਾਹਿਬ, ਪਟਨਾ। ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ। ਸ੍ਰੀ ਹਜ਼ੂਰ ਸਾਹਿਬ, ਨੰਦੇੜ, ਮਹਾਂਰਾਸ਼ਟਰ ਅਤੇ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ, ਪੰਜਾਬ।

ਮਨਦੀਪ—"ਦਾਦਾ ਜੀ! ਵਾਕ ਤੋਂ ਕੀ ਭਾਵ ਹੈ?"

ਦਾਦਾ ਜੀ—"ਸ੍ਰੀ ਗੁਰੂ ਗ੍ਰੰਥ ਸਾਹਿਬ ਪਾਸੋਂ ਹੁਕਮਨਾਮਾ ਲੈਣ ਲਈ ਇਸ ਨੂੰ ਬੜੇ ਸਤਿਕਾਰ ਨਾਲ ਖੋਲ੍ਹਿਆ ਜਾਂਦਾ ਹੈ। ਖੱਬੇ ਪਾਸੇ ਵਾਲੇ ਅੰਗ ਤੋਂ ਜਿਥੋਂ ਸ਼ਬਦ ਸ਼ੁਰੂ ਹੁੰਦਾ ਹੈ, ਪਾਠ ਕੀਤਾ ਜਾਂਦਾ ਹੈ। ਇਸ ਨੂੰ ਵਾਕ ਵਜੋਂ ਜਾਣਿਆ ਜਾਂਦਾ ਹੈ।"

ਮਨਦੀਪ—"ਦਾਦਾ ਜੀ! ਸੰਗਤ ਤੋਂ ਕੀ ਭਾਵ ਹੈ?"

ਦਾਦਾ ਜੀ—"ਸੰਗਤ ਤੋਂ ਭਾਵ ਹੈ ਇਕੱਠ, ਜਿਥੇ ਨੇਕ ਵਿਚਾਰਾਂ ਵਾਲੇ ਗੁਰਮੁਖ ਬੈਠੇ ਹੁੰਦੇ ਹਨ।"

ਮਨਦੀਪ—"ਦਾਦਾ ਜੀ ! ਲੰਗਰ ਕੀ ਹੁੰਦਾ ਹੈ?"

ਦਾਦਾ ਜੀ—"ਪੁੱਤਰ ਜੀ! ਗੁਰੂ ਘਰ ਜਾਂ ਉਹ ਧਰਮ ਅਸਥਾਨ ਜਿਥੇ ਸਭ ਧਰਮਾਂ ਅਤੇ ਜਾਤਾਂ ਦੇ ਲੋਕ ਰਲ-ਮਿਲ ਕੇ ਇਕੋ ਪੰਗਤ ਵਿਚ ਬੈਠ ਕੇ ਲੰਗਰ ਛਕਦੇ ਹਨ, ਉਸ ਨੂੰ ਲੰਗਰ ਆਖਦੇ ਹਨ।"

ਮਨਦੀਪ (ਜੋਸ਼ ਵਿਚ)—"ਦਾਦਾ ਜੀ! ਹੁਣ ਮੈਂ ਵੀ ਗੁਰੂ ਦਾ ਸਿੰਘ ਸਜਾਂਗਾ, ਪੰਜ ਕਕਾਰ ਧਾਰਨ ਕਰਾਂਗਾ ਅਤੇ ਹਰ ਰੋਜ਼ ਪੰਜ ਬਾਣੀਆਂ ਦਾ ਪਾਠ ਕਰਾਂਗਾ।"



ਦਾਦਾ ਜੀ—"ਪੁੱਤਰ! ਪੰਜ ਕਕਾਰ ਸਿੱਖੀ ਦੀ ਸ਼ਾਨ ਹੈ। ਹਰ ਰੋਜ਼ ਵਾਹਿਗੁਰੂ ਦਾ ਨਾਮ ਜਪਣਾ ਚਾਹੀਦਾ ਹੈ। ਇਕ ਅੰਮ੍ਰਿਤਧਾਰੀ ਸਿੰਘ, ਸਿੱਖ ਧਰਮ ਦੇ ਸਭ ਗੁਣਾਂ ਦਾ ਧਾਰਨੀ ਹੈ।"

***ਸ਼ਬਦਾਂ ਦੇ ਅਰਥ :***

ਸਿਰਜਿਆ = ਰਚਿਆ। ਲਾਜ਼ਮੀ = ਜ਼ਰੂਰੀ। ਸਵੱਛ = ਨਿਰਮਲ।

ਸਿੰਘ = ਅੰਮ੍ਰਿਤਧਾਰੀ ਸਿੱਖ। ਖੰਡਾ = ਦੁਧਾਰੀ ਕਿਰਪਾਨ।

## ਅਭਿਆਸ

1. ਹੇਠਾਂ ਲਿਖੇ ਪ੍ਰਸ਼ਨਾਂ ਦੇ ਉੱਤਰ ਦਿਉ :

ੳ) ਖ਼ਾਲਸੇ ਦੀ ਸਿਰਜਣਾ ਕਿਸ ਗੁਰੂ ਸਾਹਿਬ ਨੇ ਕੀਤੀ ਸੀ?

______________________________

ਅ) ਅੰਮ੍ਰਿਤ ਤਿਆਰ ਕਰਦੇ ਸਮੇਂ ਗੁਰੂ ਸਾਹਿਬ ਨੇ ਕਿਹੜੀਆਂ ਬਾਣੀਆਂ ਦਾ ਪਾਠ ਕੀਤਾ ਸੀ ?

______________________________

______________________________

ੲ) ਪੰਜ ਪਿਆਰਿਆਂ ਦੇ ਨਾਮ ਲਿਖੋ।

______________________________

______________________________

ਸ) ਪੰਜ ਕਕਾਰਾਂ ਤੋਂ ਤੁਹਾਡਾ ਕੀ ਭਾਵ ਹੈ? ਨਾਂ ਲਿਖੋ?

______________________________

______________________________

ਹ) ਸਿੱਖਾਂ ਦੇ ਪੰਜ ਤਖ਼ਤ ਕਿਹੜੇ-ਕਿਹੜੇ ਹਨ?

______________________________

______________________________

ਕ) ਵਾਕ ਕਿਵੇਂ ਲਿਆ ਜਾਂਦਾ ਹੈ?

______________________________



______________________________

2. ਖ਼ਾਲੀ ਥਾਵਾਂ ਭਰੋ:

(ਤਲਵੰਡੀ ਸਾਬੋ, ਕੇਸਗੜ੍ਹ, ਪੰਗਤ, ਪੰਜ)

ੳ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਖ਼ਤ ਸ੍ਰੀ________ਸਾਹਿਬ ਵਿਖੇ ਖ਼ਾਲਸੇ ਦੀ ਸਿਰਜਣਾ ਕੀਤੀ ਸੀ।

ਅ) ਗੁਰੂ ਦਾ ਸਿੱਖ ਹਰ ਰੋਜ਼________ਬਾਣੀਆਂ ਦਾ ਪਾਠ ਕਰਦਾ ਹੈ।

ੲ) ਤਖ਼ਤ ਸ੍ਰੀ ਦਮਦਮਾ ਸਾਹਿਬ________ਵਿਖੇ ਹੈ।

ਸ) ਗੁਰੂ ਘਰ ਵਿਚ ਸੰਗਤਾਂ ਇਕੋ________ਵਿਚ ਬੈਠ ਕੇ ਲੰਗਰ ਛਕਦੀਆਂ ਹਨ।

3. ਹੇਠਾਂ ਦਿੱਤੇ ਪ੍ਰਸ਼ਨਾਂ ਦੇ ਸਹੀ ਉੱਤਰ ਦੀ ਚੋਣ ਕਰੋ:

ੳ) ਖ਼ਾਲਸੇ ਦੀ ਸਿਰਜਨਾ ਕਦੋਂ ਹੋਈ ਸੀ?

1696

1699

1698

ਅ) ਤਖ਼ਤ ਸ੍ਰੀ ਹਜ਼ੂਰ ਸਾਹਿਬ ਕਿਥੇ ਸਥਿਤ ਹੈ ?

ਨੰਦੇੜ

ਪਟਨਾ

ਔਰੰਗਾਬਾਦ

ੲ) ਪੰਜ ਕਕਾਰਾਂ ਵਿਚੋਂ ਤਿੰਨ ਪ੍ਰਣ-ਵਸਤੂਆਂ ਦੱਸੋ।

ਖੰਡਾ, ਕੜਾ, ਰੁਮਾਲਾ

ਕੇਸ, ਕੜਾ, ਕੰਘਾ

ਕੰਘਾ, ਸ਼ਬਦ, ਲੰਗਰ

4. ਸਹੀ ਲਾਈਨ ਦੇ ਸਾਹਮਣੇ (√) ਅਤੇ ਗ਼ਲਤ ਦੇ ਸਾਹਮਣੇ (x) ਦਾ ਨਿਸ਼ਾਨ ਲਗਾਉ :

ੳ) ਜਪੁ ਜੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਹੈ। ☐

ਅ) ਭਾਈ ਦਇਆ ਸਿੰਘ ਜੀ ਪੰਜ ਪਿਆਰਿਆਂ ਵਿਚੋਂ ਸਨ। ☐

ੲ) ਸਿੱਖਾਂ ਦੇ ਪੰਜ ਤਖ਼ਤ ਹਨ। ☐

ਸ) ਗੁਰਦੁਆਰੇ ਨੂੰ ਗੁਰੂ ਘਰ ਕਿਹਾ ਜਾਂਦਾ ਹੈ। ☐

5. ਬੇਮੇਲ ਸ਼ਬਦ 'ਤੇ ਗੋਲਾ ਮਾਰੋ :

ੳ) ਸਿੱਖ, ਸਿੰਘ, ਖ਼ਾਲਸਾ, ਕਿਰਤ।

ਅ) ਜਪੁ ਜੀ ਸਾਹਿਬ, ਬਾਈਬਲ, ਸੁਖਮਨੀ ਸਾਹਿਬ, ਅਨੰਦੁ ਸਾਹਿਬ।

ੲ) ਗੁਰਮੁਖ, ਗੁਰਸਿੱਖ, ਲੋਭੀ, ਸ਼ਰਧਾਲੂ।

ਸ) ਬਹਾਦਰ, ਡਰਪੋਕ, ਸੂਰਮਾ, ਯੋਧਾ।

6. ਹੇਠਾਂ ਲਿਖੇ ਸ਼ਬਦਾਂ ਦੇ ਵਾਕ ਬਣਾਉ :

ੳ) ਖ਼ਾਲਸਾ ______________________

ਅ) ਸਿੰਘ ______________________

ੲ) ਬਾਣੀ ______________________

ਸ) ਪੰਜ ______________________

ਹ) ਧਰਮ ______________________

ਪਾਠ

# ਚਤੁਰ ਖ਼ਰਗੋਸ਼



ਕਿਸੇ ਜੰਗਲ ਵਿਚ ਇਕ ਬਹੁਤ ਵੱਡਾ ਸ਼ੇਰ ਰਹਿੰਦਾ ਸੀ। ਉਹ ਹਰ ਰੋਜ਼ ਬਹੁਤ ਜਾਨਵਰਾਂ ਨੂੰ ਮਾਰ ਦਿੰਦਾ ਸੀ। ਸਭ ਜਾਨਵਰ ਬਹੁਤ ਦੁਖੀ ਸਨ। ਇਕ ਦਿਨ ਉਹ ਸਾਰੇ ਮਿਲ ਕੇ ਸ਼ੇਰ ਕੋਲ ਪੁੱਜੇ। ਸ਼ੇਰ ਉਹਨਾਂ ਸਭਨਾਂ ਨੂੰ ਵੇਖ ਕੇ ਬੜਾ ਹੈਰਾਨ ਹੋਇਆ। ਇਕ ਜਾਨਵਰ ਨੇ ਬੇਨਤੀ ਕੀਤੀ, "ਮਹਾਰਾਜ! ਜੇਕਰ ਤੁਸੀਂ ਹਰ ਰੋਜ਼ ਸਭ ਜਾਨਵਰਾਂ ਨੂੰ ਖ਼ਤਮ ਕਰ ਦਿਉਗੇ ਤਾਂ ਜੰਗਲ ਹੀ ਖ਼ਾਲੀ ਹੋ ਜਾਏਗਾ। ਚੰਗਾ ਤਾਂ ਇਹੀ ਹੈ ਕਿ ਤੁਹਾਡੇ ਭੋਜਨ ਲਈ ਰੋਜ਼ ਇਕ ਜਾਨਵਰ ਭੇਜ ਦਿਆ ਕਰਾਂਗੇ।" ਫਿਰ ਸ਼ੇਰ ਨੇ ਉਹਨਾਂ ਦੀ ਬੇਨਤੀ ਮਨਜ਼ੂਰ ਕਰ ਲਈ।

ਉਸ ਪਿੱਛੋਂ ਹਰ ਦਿਨ ਇਕ ਜਾਨਵਰ ਆਪਣੀ ਵਾਰੀ ਅਨੁਸਾਰ ਸ਼ੇਰ ਕੋਲ ਜਾਣ ਲੱਗਾ। ਇਕ ਦਿਨ ਖ਼ਰਗੋਸ਼ ਦੀ ਵਾਰੀ ਆ ਗਈ। ਉਹ ਬੜਾ ਚਤੁਰ ਸੀ। ਉਸ ਨੇ ਜੰਗਲ ਦੇ ਜਾਨਵਰਾਂ ਨੂੰ ਬਚਾਉਣ ਲਈ ਇਕ ਤਰਕੀਬ ਬਣਾਈ। ਉਹ ਬੜਾ ਹੌਲੀ-ਹੌਲੀ ਸ਼ੇਰ ਕੋਲ ਪੁੱਜਾ।

ਓਧਰ ਸ਼ੇਰ ਨੂੰ ਬੜੀ ਭੁੱਖ ਲੱਗੀ ਹੋਈ ਸੀ। ਉਸ ਨੇ ਗੁੱਸੇ ਵਿਚ ਆ ਕੇ ਕਿਹਾ, "ਤੂੰ ਨਿੱਕਾ ਜਿਹਾ ਮੇਰਾ ਪੇਟ ਕਿਵੇਂ ਭਰੇਂਗਾ? ਮੈਂ ਹੁਣ ਸਭ ਨੂੰ ਖ਼ਤਮ ਕਰ ਦਿਆਂਗਾ।"

ਖ਼ਰਗੋਸ਼ ਨੇ ਕਿਹਾ, "ਮਹਾਰਾਜ! ਤੁਹਾਡੇ ਭੋਜਨ ਲਈ ਅਸੀਂ ਸੱਤ ਖ਼ਰਗੋਸ਼ ਆਏ ਸਾਂ ਪਰ ਰਾਹ ਵਿਚ ਇਕ ਹੋਰ ਸ਼ੇਰ ਨੇ ਉਹਨਾਂ ਨੂੰ ਖ਼ਤਮ ਕਰ ਦਿੱਤਾ ਹੈ, ਮੈਂ ਬੜੀ ਮੁਸ਼ਕਲ ਨਾਲ ਤੁਹਾਡੇ ਕੋਲ ਪੁੱਜਾ ਹਾਂ।"

ਸ਼ੇਰ ਨੇ ਕ੍ਰੋਧ ਵਿਚ ਕਿਹਾ, "ਮੇਰੇ ਤੋਂ ਇਲਾਵਾ ਇਸ ਜੰਗਲ ਵਿਚ ਹੋਰ ਕਿਹੜਾ ਸ਼ੇਰ ਹੈ?"

ਖ਼ਰਗੋਸ਼ ਨੇ ਕਿਹਾ, "ਮਹਾਰਾਜ! ਉਹ ਆਖ ਰਿਹਾ ਸੀ ਕਿ ਹੁਣ ਮੈਂ ਜੰਗਲ ਦਾ ਰਾਜਾ ਹਾਂ।"

ਸ਼ੇਰ ਨੇ ਅੱਗੋਂ ਕਿਹਾ, "ਮੈਨੂੰ ਦੱਸ, ਉਹ ਕਿੱਥੇ ਰਹਿੰਦਾ ਹੈ? ਮੈਂ ਉਸ ਨੂੰ ਮਾਰਨ ਬਿਨਾਂ ਭੋਜਨ ਨਹੀਂ ਕਰਨ ਵਾਲਾ।"

ਖ਼ਰਗੋਸ਼ ਸ਼ੇਰ ਨੂੰ ਇਕ ਖੂਹ ਕੋਲ ਲੈ ਗਿਆ। ਜਦੋਂ ਸ਼ੇਰ ਨੇ ਖੂਹ ਵਿਚ ਦੇਖਿਆ ਤਾਂ ਉਸ ਨੂੰ ਆਪਣੀ ਸੂਰਤ ਦਿਖਾਈ ਦਿੱਤੀ।

ਸ਼ੇਰ ਬੜੀ ਜ਼ੋਰ ਨਾਲ ਗਰਜਿਆ। ਖੂਹ ਵਿਚੋਂ ਉਸ ਨਾਲੋਂ ਵੀ ਉਚੇਰੀ ਗਰਜ ਸੁਣਾਈ ਦਿੱਤੀ ਪਰ ਉਸ ਨੇ ਸਮਝਿਆ ਕਿ ਇਹ ਦੂਜੇ ਸ਼ੇਰ ਦੀ ਗਰਜ ਹੈ। ਉਸ ਨੇ ਦੁਸ਼ਮਣ ਨੂੰ ਮਾਰਨ ਲਈ ਖੂਹ ਵਿਚ ਛਾਲ

ਮਾਰ ਦਿੱਤੀ। ਉਹ ਪਾਣੀ ਵਿਚ ਡੁੱਬ ਗਿਆ ਅਤੇ ਉਸ ਦੀ ਮੌਤ ਹੋ ਗਈ। ਖ਼ਰਗੋਸ਼ ਦੀ ਹੁਸ਼ਿਆਰੀ ਨਾਲ ਜੰਗਲ ਦੇ ਸਾਰੇ ਜਾਨਵਰ ਬਹੁਤ ਖ਼ੁਸ਼ ਹੋਏ।

***ਸ਼ਬਦਾਂ ਦੇ ਅਰਥ :***

ਬੇਨਤੀ = ਅਰਜ਼। ਚਤੁਰ = ਸੂਝਵਾਨ। ਸੂਰਤ = ਸ਼ਕਲ।
ਗਰਜ = ਆਵਾਜ਼। ਮਨਜ਼ੂਰ = ਸਵੀਕਾਰ। ਨਿੱਕਾ = ਛੋਟਾ।
ਹੁਸ਼ਿਆਰੀ = ਸਿਆਣਪ।

## ਅਭਿਆਸ

1. ਹੇਠਾਂ ਲਿਖੇ ਪ੍ਰਸ਼ਨਾਂ ਦੇ ਉੱਤਰ ਦਿਉ :

ੳ) ਜੰਗਲ ਦੇ ਜਾਨਵਰ ਕਿਉਂ ਦੁਖੀ ਸਨ ?

ਅ) ਜਾਨਵਰਾਂ ਨੇ ਸ਼ੇਰ ਕੋਲ ਕੀ ਬੇਨਤੀ ਕੀਤੀ ?



ੲ) ਸ਼ੇਰ ਨੂੰ ਗੁੱਸਾ ਕਿਉਂ ਆਇਆ ?

ਸ) ਖ਼ਰਗੋਸ਼ ਨੇ ਸ਼ੇਰ ਨੂੰ ਆ ਕੇ ਕੀ ਦੱਸਿਆ ?

ਹ) ਸ਼ੇਰ ਦੀ ਮੌਤ ਕਿਵੇਂ ਹੋਈ ?

2. ਖ਼ਾਲੀ ਥਾਵਾਂ ਭਰੋ :

(ਖੂਹ, ਪਾਣੀ, ਚਤੁਰ, ਸ਼ੇਰ, ਭੋਜਨ, ਮਰ, ਸੱਤ)

ੳ) ਸਾਰੇ ਜਾਨਵਰ ਮਿਲ ਕੇ________ਕੋਲ ਆਏ।

ਅ) ਖ਼ਰਗੋਸ਼ ਬੜਾ________ਸੀ।

ੲ) ਤੁਹਾਡੇ________ਲਈ ਅਸੀਂ________ਖ਼ਰਗੋਸ਼ ਆ ਰਹੇ ਸਾਂ।

ਸ) ਖ਼ਰਗੋਸ਼ ਸ਼ੇਰ ਨੂੰ________ਕੋਲ ਲੈ ਗਿਆ।

ਹ) ਸ਼ੇਰ________ਵਿਚ ਡੁੱਬ ਕੇ________ਗਿਆ।

3. ਸਹੀ ਲਾਈਨ ਦੇ ਸਾਹਮਣੇ (√) ਅਤੇ ਗ਼ਲਤ ਦੇ ਸਾਹਮਣੇ (x) ਦਾ ਨਿਸ਼ਾਨ ਲਗਾਉ :

ੳ) ਜੰਗਲ ਦੇ ਜਾਨਵਰ ਬੜੇ ਸੁਖੀ ਸਨ। ☐

ਅ) ਸ਼ੇਰ ਰੋਜ਼ ਬਹੁਤ ਸਾਰੇ ਜਾਨਵਰਾਂ ਨੂੰ ਮਾਰ ਦਿੰਦਾ ਸੀ। ☐

ੲ) ਦੋ ਖ਼ਰਗੋਸ਼ ਸ਼ੇਰ ਦੇ ਭੋਜਨ ਲਈ ਤੁਰੇ। ☐

ਸ) ਸ਼ੇਰ ਖ਼ਰਗੋਸ਼ ਦੇ ਨਾਲ ਖੂਹ ਕੋਲ ਆਇਆ। ☐

4. ਵਿਸ਼ੇਸ਼ਣ ਵਾਲੇ ਸ਼ਬਦਾਂ 'ਤੇ ਲਕੀਰ ਖਿੱਚੋ :



ੳ) ਜੁਗਿੰਦਰ ਗੁਣਵਾਨ ਹੈ।

ਅ) ਅੰਬ ਮਿੱਠੇ ਹਨ।

ੲ) ਅਮਨ ਲੰਬਾ ਹੈ।

ਸ) ਮੁਟਿਆਰ ਸੁੰਦਰ ਹੈ।

ਹ) ਘਰ ਬੜਾ ਸਾਫ਼ ਹੈ।

ਕ) ਮੁੰਡੇ ਇਮਾਨਦਾਰ ਹਨ।

5. ਹੇਠਾਂ ਲਿਖੇ ਸ਼ਬਦਾਂ ਦੇ ਵਾਕ ਬਣਾਓ :

ੳ) ਬੇਨਤੀ________________________________

ਅ) ਚਤੁਰ ________________________________

ੲ) ਭੋਜਨ ________________________________

ਸ) ਦੁਸ਼ਮਣ________________________________

ਹ) ਚੰਗਾ ________________________________

ਪਾਠ

# ਸਿੱਖੋ



ਗੁਰੂ ਅਤੇ ਸਿੱਖ ਤੋਂ ਸਿੱਖੋ,
ਸਿਮਰਨ ਅਤੇ ਸੇਵਾ ਕਰਨਾ।



ਦੁੱਧ ਅਤੇ ਪਾਣੀ ਤੋਂ ਸਿੱਖੋ,
ਮਿਲ ਕੇ ਇਕ ਹੋ ਜਾਣਾ।



ਸੂਰਜ ਦੀਆਂ ਕਿਰਨਾਂ ਤੋਂ ਸਿੱਖੋ,
ਜਗਣਾ ਅਤੇ ਜਗਾਣਾ।





ਪਤਝੜ ਦੇ ਦਰੱਖ਼ਤਾਂ ਤੋਂ ਸਿੱਖੋ,
ਦੁੱਖ-ਤਕਲੀਫ਼ ਵਿਚ ਧੀਰਜ ਧਰਨਾ।



ਫੁੱਲਾਂ ਤੋਂ ਨਿੱਤ ਹੱਸਣਾ ਅਤੇ ਹਸਾਉਣਾ ਸਿੱਖੋ,
ਭੌਰਿਆਂ ਤੋਂ ਨਿੱਤ ਖ਼ੁਸ਼ੀਆਂ ਦੇ ਗੀਤ ਗਾਉਣਾ ਸਿੱਖੋ।



ਸੂਰਮਿਆਂ ਤੋਂ ਸਿੱਖੋ,
ਦੀਨਾਂ ਅਤੇ ਕੌਮ ਲਈ ਕੁਰਬਾਨ ਹੋਣਾ।



ਭਗਤਾਂ ਅਤੇ ਸੰਤਾਂ ਤੋਂ ਸਿੱਖੋ,
ਰੱਬ ਦੀ ਭਜਨ-ਬੰਦਗੀ ਅਤੇ ਪਰਉਪਕਾਰ ਕਰਨਾ।

**ਸ਼ਬਦਾਂ ਦੇ ਅਰਥ :**

ਸਿੱਖ=ਮੁਰੀਦ। ਸਿਮਰਨ=ਪ੍ਰਾਰਥਨਾ। ਧੀਰਜ=ਸੰਤੋਖ।

ਤਕਲੀਫ਼=ਕਸ਼ਟ। ਕੁਰਬਾਨ=ਸਦਕੇ ਜਾਣਾ।

## ਅਭਿਆਸ

1. ਹੇਠਾਂ ਲਿਖੇ ਪ੍ਰਸ਼ਨਾਂ ਦੇ ਉੱਤਰ ਦਿਉ।

   ੳ) ਗੁਰੂ ਸਾਨੂੰ ਕੀ ਸਿੱਖਿਆ ਦਿੰਦਾ ਹੈ ?

   ______________________________

   ______________________________

   ਅ) ਦੁੱਧ ਅਤੇ ਪਾਣੀ ਸਾਨੂੰ ਕੀ ਸਿੱਖਿਆ ਦਿੰਦੇ ਹਨ ?

   ______________________________

   ______________________________



   ੲ) ਰੱਬ ਦੀ ਬੰਦਗੀ ਦਾ ਰਸਤਾ ਕੌਣ ਵਿਖਾਉਂਦੇ ਹਨ ?

   ______________________________

   ______________________________

   ਸ) ਇਹ ਕਵਿਤਾ ਸਾਨੂੰ ਕੀ ਸਿੱਖਿਆ ਦਿੰਦੀ ਹੈ ?

   ______________________________

   ______________________________

2. ਸਹੀ ਉੱਤਰ ਦੀ ਚੋਣ ਕਰੋ :

   ੳ) ਸੂਰਜ ਦੀਆਂ ਕਿਰਨਾਂ ਕੀ ਸਿਖਾਉਂਦੀਆਂ ਹਨ ?

   ਹੱਸਣਾ-ਹਸਾਉਣਾ।

   ਜਗਣਾ-ਜਗਾਉਣਾ।

   ਨੱਚਣਾ-ਟੱਪਣਾ।

ਅ) ਭਗਤਾਂ ਤੋਂ ਕੀ ਸਿੱਖਿਆ ਜਾ ਸਕਦਾ ਹੈ ?

ਭਗਤੀ ਕਰਨਾ।

ਬਹਾਦੁਰੀ ਦਿਖਾਉਣਾ।

ਸੇਵਾ ਕਰਨਾ।

ੲ) ਪਤਝੜ ਦਾ ਦਰੱਖ਼ਤ ਕੀ ਸਿਖਾਉਂਦਾ ਹੈ ?

ਖ਼ੁਸ਼ੀਆਂ ਮਨਾਉਣਾ।

ਲੜਨਾ।

ਧੀਰਜ ਕਰਨਾ।

3. ਹੇਠਾਂ ਲਿਖੀਆਂ ਪੰਗਤੀਆਂ ਨੂੰ ਪੂਰਾ ਕਰੋ :

ੳ) ____________________, ਭੌਰਿਆਂ ਤੋਂ ਨਿੱਤ ਗਾਉਣਾ।

ਅ) ____________________, ਹੱਸਣਾ ਅਤੇ ਹਸਾਉਣਾ।

ੲ) ਸੂਰਮਿਆਂ ਤੋਂ ਸਿੱਖੋ, ____________________।

4. ਹੇਠਾਂ ਲਿਖੇ ਸ਼ਬਦਾਂ ਦੇ ਵਾਕ ਬਣਾਓ :



ੳ) ਸੂਰਜ ________________________________________

ਅ) ਧੀਰਜ ________________________________________

ੲ) ਕੁਰਬਾਨ ________________________________________

ਸ) ਭਗਤੀ ________________________________________

5. ਵਿਰੋਧੀ ਸ਼ਬਦ ਲਿਖੋ :

ੳ) ਮੋਹਨ <u>ਅਨਪੜ੍ਹ</u> ਹੈ। ____________________

ਅ) ਸੀਤਾ <u>ਗੋਰੀ</u> ਹੈ। ____________________

ੲ) ਮੈਂ <u>ਕੱਲ੍ਹ</u> ਸਕੂਲ ਗਿਆ। ____________________

ਸ) ਉਹ ਬਹੁਤ <u>ਦੁਖੀ</u> ਹੈ। ____________________

ਹ) ਦਿਆਲ ਦਾ ਘਰ <u>ਦੂਰ</u> ਹੈ। ____________________

ਕ) ਰਾਮ ਸਦਾ <u>ਝੂਠ</u> ਬੋਲਦਾ ਹੈ। ____________________

ਪਾਠ

# ਤਿਲਕ ਜੰਞੂ ਰਾਖਾ



ਸਥਾਨ—ਅਨੰਦਪੁਰ ਸਾਹਿਬ, ਦੀਵਾਨ ਸਥਾਨ, ਮੰਜੀ ਸਾਹਿਬ।

(ਇਕ ਸਿੱਖ ਸੇਵਕ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਹੱਥ ਜੋੜ ਕੇ ਬੇਨਤੀ ਕਰਦਾ ਹੈ।)

ਸਿੱਖ ਸੇਵਕ—"ਮਹਾਰਾਜ! ਬਾਹਰ ਕੁਝ ਕਸ਼ਮੀਰੀ ਪੰਡਤ ਆਏ ਹਨ ਅਤੇ ਤੁਹਾਡੇ ਦਰਸ਼ਨ ਕਰਨਾ ਚਾਹੁੰਦੇ ਹਨ।"

ਗੁਰੂ ਤੇਗ ਬਹਾਦਰ ਸਾਹਿਬ—(ਨਿਮਰਤਾ ਨਾਲ) "ਉਹਨਾਂ ਨੂੰ ਅੰਦਰ ਆਉਣ ਦਿਉ।"

(ਫਿਰ ਕਸ਼ਮੀਰੀ ਪੰਡਤ ਦੀਵਾਨ ਸਥਾਨ ਮੰਜੀ ਸਾਹਿਬ ਵਿਚ ਪ੍ਰਵੇਸ਼ ਕਰਦੇ ਹਨ ਅਤੇ ਉਹਨਾਂ ਦਾ ਮੁਖੀ ਪੰਡਤ ਕਿਰਪਾ ਰਾਮ ਹੱਥ ਜੋੜ ਕੇ ਬੇਨਤੀ ਕਰਦਾ ਹੈ।)

ਪੰਡਤ ਕਿਰਪਾ ਰਾਮ—"ਮਹਾਰਾਜ! ਅਸੀਂ ਕਸ਼ਮੀਰੀ ਪੰਡਤ ਹਾਂ। ਅਸੀਂ ਬਹੁਤ ਦੁਖੀ ਹਾਂ। ਆਪਣਾ ਦੁੱਖ ਲੈ ਕੇ ਅਸੀਂ ਤੁਹਾਡੇ ਕੋਲ ਪੁੱਜੇ ਹਾਂ।"

ਗੁਰੂ ਜੀ—"ਪਰਮਾਤਮਾ ਸਭ ਦੁੱਖ ਦੂਰ ਕਰਨ ਵਾਲਾ ਹੈ। ਤੁਸੀਂ ਫ਼ਿਕਰ ਨਾ ਕਰੋ।"

ਪੰਡਤ ਕਿਰਪਾ ਰਾਮ—"ਮਹਾਰਾਜ! ਤਾਕਤ ਦੇ ਨਸ਼ੇ ਵਿਚ ਚੂਰ ਹੋ ਕੇ ਅੱਤਿਆਚਾਰੀ ਬਾਦਸ਼ਾਹ ਔਰੰਗਜ਼ੇਬ ਸਾਨੂੰ ਜ਼ਬਰਦਸਤੀ ਮੁਸਲਮਾਨ ਬਣਾਉਣਾ ਚਾਹੁੰਦਾ ਹੈ।"

ਗੁਰੂ ਜੀ—(ਹੌਂਸਲਾ ਦਿੰਦੇ ਹੋਏ) "ਪੰਡਤ ਜੀ! ਹੌਂਸਲਾ ਰੱਖੋ, ਵਾਹਿਗੁਰੂ ਸਭ ਭਲੀ ਕਰੇਗਾ।"

ਕਿਰਪਾ ਰਾਮ—"ਮਹਾਰਾਜ! ਕਸ਼ਮੀਰ ਦੇ ਸੂਬੇ ਨੇ ਸਾਨੂੰ ਕਠੋਰ ਹੁਕਮ ਕੀਤਾ ਹੈ ਕਿ ਜੇਕਰ ਤੁਸੀਂ ਮੁਸਲਮਾਨ ਨਾ ਬਣੇ ਤਾਂ ਤੁਹਾਨੂੰ ਮੌਤ ਦੇ ਘਾਟ ਉਤਾਰ ਦਿੱਤਾ ਜਾਵੇਗਾ।"

ਗੁਰੂ ਜੀ—(ਭਾਵੁਕ ਹੋ ਕੇ) "ਪੰਡਤ ਜੀ! ਜਿਸ ਈਸ਼ਵਰ ਨੇ ਸਾਨੂੰ ਪੈਦਾ ਕੀਤਾ ਹੈ, ਉਹ ਸਭ ਦਾ ਰਾਖਾ ਹੈ। ਉਸ ਤੋਂ ਬਿਨਾਂ ਕੋਈ ਮਾਰਨ ਵਾਲਾ ਨਹੀਂ।"

ਪੰਡਤ ਕਿਰਪਾ ਰਾਮ—(ਹੱਥ ਜੋੜ ਕੇ) "ਗੁਰੂ ਜੀ! ਆਪ ਜੀ ਹੀ ਸਾਡੀ ਰਾਖੀ ਕਰ ਸਕਦੇ ਹੋ। ਸਾਡੇ ਹਿੰਦੂ ਧਰਮ ਦੇ ਚਿੰਨ੍ਹ ਤਿਲਕ, ਜੰਞੂ ਆਦਿ ਨੂੰ ਖ਼ਤਮ ਕੀਤਾ ਜਾ ਰਿਹਾ ਹੈ। ਅਸੀਂ ਸੂਬੇ ਕੋਲੋਂ ਛੇ ਮਹੀਨੇ ਦਾ ਸਮਾਂ ਲੈ ਕੇ ਆਏ ਹਾਂ।"

(ਪੰਡਤਾਂ ਦੀ ਇਹ ਦੁੱਖ ਭਰੀ ਕਹਾਣੀ ਸੁਣ ਕੇ ਗੁਰੂ ਜੀ ਮੌਨ ਹੋ ਗਏ ਅਤੇ ਕੁਝ ਸੋਚਣ ਲੱਗੇ। ਉਸ ਸਮੇਂ ਸਾਹਿਬਜ਼ਾਦਾ ਗੋਬਿੰਦ ਰਾਏ ਜੀ ਉਥੇ ਆ ਪੁੱਜੇ।)

ਸਾਹਿਬਜ਼ਾਦਾ—"ਪਿਤਾ ਜੀ! ਤੁਸੀਂ ਕੀ ਸੋਚ ਰਹੇ ਹੋ? ਇਹ ਲੋਕ ਕੌਣ ਹਨ?"

ਗੁਰੂ ਜੀ—(ਸਾਹਿਬਜ਼ਾਦੇ ਦੀ ਗੱਲ ਸੁਣ ਕੇ) "ਬੇਟਾ! ਇਹ ਕਸ਼ਮੀਰ ਦੇ ਦੁਖੀ ਪੰਡਤ ਹਨ। ਔਰੰਗਜ਼ੇਬ ਇਹਨਾਂ ਨੂੰ ਜ਼ਬਰਦਸਤੀ ਮੁਸਲਮਾਨ ਬਣਾਉਣਾ ਚਾਹੁੰਦਾ ਹੈ।"

ਸਾਹਿਬਜ਼ਾਦਾ—"ਪਿਤਾ ਜੀ! ਫਿਰ ਇਹਨਾਂ ਦੀ ਰੱਖਿਆ ਕਿਵੇਂ ਕੀਤੀ ਜਾ ਸਕਦੀ ਹੈ?"

ਗੁਰੂ ਜੀ—"ਬੇਟਾ! ਇਹਨਾਂ ਦੀ ਰੱਖਿਆ ਲਈ ਕਿਸੇ ਮਹਾਂਪੁਰਖ ਦੇ ਬਲੀਦਾਨ ਦੀ ਲੋੜ ਹੈ।"

ਸਾਹਿਬਜ਼ਾਦਾ—(ਜਲਾਲ ਵਿਚ ਆ ਕੇ) "ਪਿਤਾ ਜੀ! ਆਪ ਤੋਂ ਵੱਡਾ ਹੋਰ ਕੌਣ ਮਹਾਂਪੁਰਖ ਹੈ ਜੋ ਇਹਨਾਂ ਦੀ ਰੱਖਿਆ ਕਰ ਸਕੇ। ਆਪ ਹੀ ਇਹਨਾਂ ਦੀ ਸਹਾਇਤਾ ਕਰੋ।"

(ਸਾਹਿਬਜ਼ਾਦਾ ਗੋਬਿੰਦ ਰਾਏ ਦੀ ਇਹ ਉਤਸ਼ਾਹਜਨਕ ਗੱਲ ਸੁਣ ਕੇ ਗੁਰੂ ਜੀ ਪੰਡਤਾਂ ਨੂੰ ਆਖਦੇ ਹਨ।)

ਗੁਰੂ ਜੀ—"ਪੰਡਤ ਜੀ! ਜਾਓ, ਆਪਣੇ ਸੂਬੇ ਦੇ ਸ਼ਾਸਕ ਨੂੰ ਕਹਿ ਦਿਉ ਕਿ ਜੇਕਰ ਉਹ ਸਾਡੇ ਧਾਰਮਿਕ ਨੇਤਾ ਗੁਰੂ ਤੇਗ ਬਹਾਦਰ ਜੀ ਨੂੰ ਮੁਸਲਮਾਨ ਬਣਾ ਲਏਗਾ ਤਾਂ ਉਹ ਵੀ ਮੁਸਲਮਾਨ ਬਣਨ ਨੂੰ ਤਿਆਰ ਹਨ।"

(ਗੁਰੂ ਸਾਹਿਬ ਦੇ ਇਹ ਬਚਨ ਸੁਣ ਕੇ ਪੰਡਤ ਗੁਰੂ ਜੀ ਨੂੰ ਨਮਸਕਾਰ ਕਰਦੇ ਹੋਏ ਤੁਰ ਪਏ।)

***ਸ਼ਬਦਾਂ ਦੇ ਅਰਥ :***



ਕਸ਼ਮੀਰੀ = ਕਸ਼ਮੀਰ ਦੇ ਰਹਿਣ ਵਾਲੇ। ਪ੍ਰਵੇਸ਼ = ਦਾਖ਼ਲ। ਹੌਂਸਲਾ = ਹਿੰਮਤ।
ਮੌਨ = ਚੁੱਪ। ਸਹਾਇਤਾ = ਮਦਦ।

## ਅਭਿਆਸ

1. ਹੇਠਾਂ ਲਿਖੇ ਪ੍ਰਸ਼ਨਾਂ ਦੇ ਉੱਤਰ ਦਿਉ :

ੳ) ਕਸ਼ਮੀਰ ਦੇ ਪੰਡਤ ਕਿਉਂ ਦੁਖੀ ਸਨ?

______________________________

______________________________

ਅ) ਪੰਡਤ ਆਪਣੇ ਸਾਥੀਆਂ ਸਮੇਤ ਕਿੱਥੇ ਪੁੱਜੇ?

______________________________

______________________________

ੲ) ਕਸ਼ਮੀਰ ਦੇ ਸੂਬੇ ਨੇ ਪੰਡਤਾਂ ਨੂੰ ਕਿੰਨਾ ਸਮਾਂ ਦਿੱਤਾ ਸੀ ?

____________________

____________________

ਸ) ਪੰਡਤਾਂ ਦੀ ਦਾਸਤਾਨ ਸੁਣ ਕੇ ਗੁਰੂ ਜੀ ਕਿਉਂ ਮੌਨ ਹੋ ਗਏ ?

____________________

____________________

ਹ) ਗੁਰੂ ਜੀ ਨੇ ਪੰਡਤਾਂ ਦੀ ਰੱਖਿਆ ਲਈ ਕੀ ਫ਼ੈਸਲਾ ਲਿਆ ?

____________________

____________________

2. ਖ਼ਾਲੀ ਥਾਵਾਂ ਭਰੋ :

(ਔਰੰਗਜ਼ੇਬ, ਵਾਹਿਗੁਰੂ, ਤੇਗ਼ ਬਹਾਦਰ, ਕਿਰਪਾ ਰਾਮ, ਅਨੰਦਪੁਰ, ਬਲੀਦਾਨ)

ੳ) ਕਸ਼ਮੀਰੀ ਪੰਡਤ________ਸਾਹਿਬ ਗੁਰੂ________ਸਾਹਿਬ ਦੇ ਦਰਸ਼ਨਾਂ ਲਈ ਪੁੱਜੇ।

ਅ) ਬਾਦਸ਼ਾਹ________ਪੰਡਤਾਂ ਨੂੰ ਮੁਸਲਮਾਨ ਬਣਾਉਣਾ ਚਾਹੁੰਦਾ ਸੀ।



ੲ) ________ਸਭ ਦੀ ਰੱਖਿਆ ਕਰਨ ਵਾਲਾ ਹੈ।

ਸ) ਕਿਸੇ ਮਹਾਂਪੁਰਖ ਦੇ________ਦੀ ਲੋੜ ਹੈ।

ਹ) ਪੰਡਤ________ਮੁਖੀ ਦੇ ਤੌਰ 'ਤੇ ਗੁਰੂ ਘਰ ਆਇਆ ਸੀ।

3. ਇਹ ਗੱਲ ਕਿਸ ਨੇ, ਕਿਸ ਨੂੰ ਆਖੀ ? ਉੱਤਰ ਦਿਉ :

ੳ) "ਮਹਾਰਾਜ! ਕੁਝ ਪੰਡਤ ਤੁਹਾਡੇ ਦਰਸ਼ਨਾਂ ਲਈ ਆਏ ਹਨ।"

____________________

ਅ) "ਮਹਾਰਾਜ! ਅਸੀਂ ਕਸ਼ਮੀਰੀ ਪੰਡਤ ਹਾਂ।"

____________________

ੲ) "ਪੰਡਤ ਜੀ! ਈਸ਼ਵਰ ਸਭ ਦਾ ਰਾਖਾ ਹੈ।"

____________________

ਸ) "ਪਿਤਾ ਜੀ! ਆਪ ਤੋਂ ਵੱਡਾ ਮਹਾਂਪੁਰਖ ਕੌਣ ਹੈ ?"

____________________

4. ਸਹੀ ਲਾਈਨ ਦੇ ਸਾਹਮਣੇ (√) ਅਤੇ ਗ਼ਲਤ ਦੇ ਸਾਹਮਣੇ (x) ਦਾ ਨਿਸ਼ਾਨ ਲਗਾਉ :

ੳ) ਔਰੰਗਜ਼ੇਬ ਅੱਤਿਆਚਾਰੀ ਬਾਦਸ਼ਾਹ ਸੀ। ☐

ਅ) ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਹਿੰਦ ਦੀ ਚਾਦਰ ਆਖਿਆ ਜਾਂਦਾ ਹੈ। ☐

ੲ) ਅਨੰਦਪੁਰ ਸਾਹਿਬ ਪੰਜਾਬ ਵਿਚ ਹੈ। ☐

ਸ) ਪੰਡਤ ਕਿਰਪਾ ਰਾਮ ਦਿੱਲੀ ਤੋਂ ਗੁਰੂ ਘਰ ਆਇਆ ਸੀ। ☐

ਹ) ਸਾਹਿਬਜ਼ਾਦਾ ਗੋਬਿੰਦ ਰਾਏ ਦਾ ਪਟਨਾ ਵਿਖੇ ਜਨਮ ਹੋਇਆ ਸੀ। ☐

5. ਹੇਠਾਂ ਲਿਖੇ ਸ਼ਬਦਾਂ ਦੇ ਵਾਕ ਬਣਾਓ :

ੳ) ਕਸ਼ਮੀਰ ____________________

ਅ) ਮੁਸਲਮਾਨ ____________________

ੲ) ਸੇਵਕ ____________________

ਸ) ਮਹਾਂਪੁਰਖ ____________________

ਹ) ਸਹਾਇਤਾ ____________________



6. ਕਰਮਿਕ ਸੰਖਿਆ ਯਾਦ ਕਰੋ :

| | | | |
|---|---|---|---|
| ਪਹਿਲਾ | First | ਛੇਵਾਂ | Sixth |
| ਦੂਜਾ | Second | ਸਤਵਾਂ | Seventh |
| ਤੀਜਾ | Third | ਅੱਠਵਾਂ | Eighth |
| ਚੌਥਾ | Fourth | ਨੌਵਾਂ | Ninth |
| ਪੰਜਵਾਂ | Fifth | ਦਸਵਾਂ | Tenth |

ਪਾਠ

# ਸਭ ਤੋਂ ਪਿਆਰਾ ਕੀ ਹੈ?



ਇਕ ਵਾਰੀ ਬਾਦਸ਼ਾਹ ਅਕਬਰ ਦਰਬਾਰ ਵਿਚ ਬੈਠਾ ਹੋਇਆ ਸੀ। ਏਨੇ ਨੂੰ ਸ਼ਾਹਜ਼ਾਦਾ ਸਲੀਮ ਬਾਦਸ਼ਾਹ ਦੇ ਕੁੱਛੜ ਬੈਠ ਕੇ ਤੋਤਲੀ ਜ਼ੁਬਾਨ ਨਾਲ ਗੱਲਾਂ ਕਰਨ ਲੱਗ ਪਿਆ। ਬਾਦਸ਼ਾਹ ਨੂੰ ਉਸ ਵੇਲੇ ਇਸ ਤਰ੍ਹਾਂ ਲੱਗਾ ਕਿ ਮਾਨੋ ਸੰਸਾਰ ਵਿਚ ਸਭ ਤੋਂ ਪਿਆਰੀ ਚੀਜ਼ ਪੁੱਤਰ ਹੀ ਹੈ। ਇਸ ਗੱਲ ਨੂੰ ਵਧੀਕ ਸਪੱਸ਼ਟ ਕਰਨ ਵਾਸਤੇ ਉਸ ਨੇ ਦਰਬਾਰੀਆਂ ਨੂੰ ਪ੍ਰਸ਼ਨ ਕੀਤਾ, "ਦੁਨੀਆਂ ਵਿਚ ਸਭ ਤੋਂ ਪਿਆਰਾ ਕੀ ਹੈ?"

ਸਾਰੇ ਦਰਬਾਰੀਆਂ ਨੇ ਬਾਦਸ਼ਾਹ ਦੇ ਦਿਲ ਦਾ ਭਾਵ ਜਾਣ ਕੇ ਕਿਹਾ, "ਬਾਦਸ਼ਾਹ ਹਜ਼ੂਰ! ਸਭ ਤੋਂ ਪਿਆਰਾ ਪੁੱਤਰ ਹੈ।"



ਪਰ ਬੀਰਬਲ ਨੇ ਕਿਹਾ, "ਜਹਾਂਪਨਾਹ! ਸਾਰਿਆਂ ਤੋਂ ਪਿਆਰੀ ਚੀਜ਼ ਆਪਣੀ ਜਾਨ ਹੈ।"

ਇਹ ਸੁਣ ਕੇ ਬਾਦਸ਼ਾਹ ਨੇ ਕਿਹਾ, "ਬੀਰਬਲ, ਤੇਰਾ ਕਥਨ ਠੀਕ ਨਹੀਂ, ਬੱਚਾ ਹੀ ਸਭ ਤੋਂ ਪਿਆਰੀ ਚੀਜ਼ ਹੈ।"

ਬੀਰਬਲ ਨੇ ਕਿਹਾ, "ਹਜ਼ੂਰ, ਮੈਂ ਆਪ ਜੀ ਨੂੰ ਆਪਣੀ ਗੱਲ ਦਾ ਸਬੂਤ ਦੇ ਦਿਆਂਗਾ।"

ਦੂਜੇ ਦਿਨ ਬੀਰਬਲ ਨੇ ਬਾਗ਼ ਦੇ ਡੂੰਘੇ ਹੌਜ਼ ਨੂੰ ਖ਼ਾਲੀ ਕਰਵਾ ਕੇ ਇਕ ਬੱਚੇ ਵਾਲੀ ਬਾਂਦਰੀ ਉਸ ਵਿਚ ਸੁੱਟ ਦਿੱਤੀ ਤੇ ਹੌਜ਼ ਨੂੰ ਪਾਣੀ ਨਾਲ ਭਰਨਾ ਸ਼ੁਰੂ ਕਰ ਦਿੱਤਾ। ਪਹਿਲਾਂ ਤਾਂ ਬਾਂਦਰੀ ਨੇ ਆਪਣੇ ਬੱਚੇ ਨੂੰ ਛਾਤੀ ਨਾਲ ਲਾ ਰੱਖਿਆ ਪਰ ਜਦ ਪਾਣੀ ਵਧਿਆ ਤਾਂ ਉਸ ਨੇ ਬੱਚੇ ਨੂੰ ਪਿੱਠ ਉੱਤੇ ਰੱਖ ਲਿਆ, ਜਦ ਪਾਣੀ ਹੋਰ ਵਧਿਆ ਤਾਂ ਉਸ ਨੇ ਬੱਚੇ ਨੂੰ ਦੋਹਾਂ ਹੱਥਾਂ ਉੱਤੇ ਚੁੱਕ ਲਿਆ।

ਇਹ ਦੇਖ ਕੇ ਬਾਦਸ਼ਾਹ ਨੇ ਖ਼ੁਸ਼ ਹੋ ਕੇ ਪੁਕਾਰ ਕੇ ਕਿਹਾ, "ਦੇਖੋ, ਬਾਂਦਰੀ ਆਪਣੀ ਜਾਨ ਦੀ ਪ੍ਰਵਾਹ ਨਾ ਕਰ ਕੇ ਬੱਚੇ ਦੀ ਰੱਖਿਆ ਕਰ ਰਹੀ ਹੈ। ਇਸ ਤੋਂ ਸਾਬਤ ਹੁੰਦਾ ਹੈ ਕਿ ਬੱਚਾ ਹੀ ਸਭ ਤੋਂ ਪਿਆਰੀ ਚੀਜ਼ ਹੈ।"

ਇਹ ਸੁਣ ਕੇ ਬੀਰਬਲ ਨੇ ਕਿਹਾ, "ਮਹਾਰਾਜ! ਜ਼ਰਾ ਹੋਰ ਠਹਿਰੋ ਤੇ ਤਮਾਸ਼ਾ ਦੇਖੋ।" ਏਨੇ ਨੂੰ ਪਾਣੀ ਹੋਰ ਵਧ ਗਿਆ ਤੇ ਬਾਂਦਰੀ ਦੇ ਨੱਕ ਤੇ ਕੰਨ ਵਿਚ ਭਰਨ ਲੱਗਾ। ਜਦ ਬਾਂਦਰੀ ਨੇ ਇਸ ਤਰ੍ਹਾਂ ਆਪਣੀ ਜਾਨ ਜਾਂਦੀ ਦੇਖੀ ਤਾਂ ਉਹ ਮਮਤਾ ਨੂੰ ਛੱਡ ਕੇ ਬੱਚੇ ਨੂੰ ਪਾਣੀ ਵਿਚ ਡੋਬ ਕੇ ਆਪ ਉਸ ਦੇ ਉੱਤੇ ਖਲੋ ਗਈ।

ਇਸ ਤਰ੍ਹਾਂ ਬੀਰਬਲ ਨੇ ਇਹ ਕੌਤਕ ਬਾਦਸ਼ਾਹ ਨੂੰ ਦਿਖਾ ਕੇ ਫ਼ੌਰਨ ਪਾਣੀ ਰੋਕ ਦਿੱਤਾ ਤੇ ਬਾਂਦਰੀ ਨੂੰ ਬੱਚੇ ਸਮੇਤ ਬਾਹਰ ਕਢਵਾ ਕੇ ਆਖਣ ਲੱਗਾ, "ਮਹਾਰਾਜ! ਜਦ ਤਕ ਆਪਣੀ ਜਾਨ ਤਕ ਨੌਬਤ ਨਾ ਆਏ ਤਦ ਤਕ ਤਾਂ ਬੱਚਾ ਹੀ ਪਿਆਰਾ ਹੈ, ਪਰ ਜਦ ਆਪਣੀ ਜਾਨ 'ਤੇ ਆ ਬਣੇ ਤਾਂ ਬੱਚਿਆਂ ਦੀ ਕੋਈ ਪ੍ਵਾਹ ਨਹੀਂ ਕਰਦਾ।"

ਬਾਦਸ਼ਾਹ ਨੇ ਕਿਹਾ, "ਤੇਰੀ ਗੱਲ ਸੱਚ ਹੈ।"

***ਸ਼ਬਦਾਂ ਦੇ ਅਰਥ :***

| | | |
|---|---|---|
| ਕੁੱਛੜ = ਗੋਦੀ। | ਤੋਤਲਾ = ਜੋ ਸਪੱਸ਼ਟ ਨਾ ਬੋਲ ਸਕੇ। | ਫ਼ੌਰਨ = ਤੁਰੰਤ। |
| ਜਾਨ = ਜਿੰਦ। | ਨੌਬਤ = ਹਾਲਤ। | ਕੌਤਕ = ਨਜ਼ਾਰਾ |



## ਅਭਿਆਸ

1. ਹੇਠਾਂ ਲਿਖੇ ਪ੍ਰਸ਼ਨਾਂ ਦੇ ਉੱਤਰ ਦਿਉ :

   ੳ) ਬਾਦਸ਼ਾਹ ਨੇ ਦਰਬਾਰੀਆਂ ਨੂੰ ਕੀ ਪ੍ਰਸ਼ਨ ਕੀਤਾ ਸੀ ?

   ______________________________

   ______________________________

   ਅ) ਬੀਰਬਲ ਨੇ ਬਾਦਸ਼ਾਹ ਦੇ ਪ੍ਰਸ਼ਨ ਦਾ ਕੀ ਉੱਤਰ ਦਿੱਤਾ ?

   ______________________________

   ______________________________

   ੲ) ਬੀਰਬਲ ਨੇ ਆਪਣੀ ਗੱਲ ਦਾ ਸਬੂਤ ਦੇਣ ਲਈ ਕੀ ਕੀਤਾ ?

   ______________________________

   ______________________________

ਸ) ਬਾਂਦਰੀ ਨੇ ਆਪਣੀ ਜਾਨ ਜਾਂਦੀ ਵੇਖ ਕੇ ਕੀ ਕੀਤਾ?

________________________________________

________________________________________

ਹ) ਸਭ ਤੋਂ ਪਿਆਰਾ ਕੀ ਹੈ? ਸੰਖੇਪ ਵਿਚ ਉੱਤਰ ਦਿਉ।

________________________________________

________________________________________

2. ਖ਼ਾਲੀ ਥਾਵਾਂ ਭਰੋ :

(ਬੀਰਬਲ, ਨੱਕ, ਸਲੀਮ, ਦਿਲ, ਕੰਨ, ਪਿੱਠ)

ੳ) ਸ਼ਾਹਜ਼ਾਦਾ________ਤੋਤਲੀ ਜ਼ੁਬਾਨ ਨਾਲ ਗੱਲਾਂ ਕਰਨ ਲੱਗਾ।

ਅ) ਦਰਬਾਰੀਆਂ ਨੇ ਬਾਦਸ਼ਾਹ ਦੇ________ਦਾ ਭਾਵ ਜਾਣ ਕੇ ਕਿਹਾ।

ੲ) ________ਤੇਰਾ ਕਥਨ ਠੀਕ ਨਹੀਂ ਹੈ।

ਸ) ਬਾਂਦਰੀ ਨੇ ਬੱਚੇ ਨੂੰ________ਉੱਤੇ ਰੱਖ ਲਿਆ।



ਹ) ਪਾਣੀ ਹੋਰ ਵਧ ਕੇ ਬਾਂਦਰੀ ਦੇ________ਤੇ________ਵਿਚ ਭਰਨ ਲੱਗਾ।

3. ਸਹੀ ਲਾਈਨ ਦੇ ਸਾਹਮਣੇ (√) ਅਤੇ ਗ਼ਲਤ ਦੇ ਸਾਹਮਣੇ (x) ਦਾ ਨਿਸ਼ਾਨ ਲਗਾਉ :

ੳ) ਬਾਦਸ਼ਾਹ ਬਾਗ਼ ਵਿਚ ਬੈਠਾ ਹੋਇਆ ਸੀ। ☐

ਅ) ਸਾਰਿਆਂ ਤੋਂ ਪਿਆਰੀ ਜਾਨ ਹੈ। ☐

ੲ) ਬੀਰਬਲ ਬੱਚੇ ਵਾਲੀ ਬਾਂਦਰੀ ਲੈ ਕੇ ਆਇਆ। ☐

ਸ) ਬਾਂਦਰੀ ਪਾਣੀ ਵਿਚ ਡੁੱਬ ਕੇ ਮਰ ਗਈ। ☐

4. ਇਹ ਗੱਲਾਂ ਕਿਸ ਨੇ ਕਿਸ ਨੂੰ ਆਖੀਆਂ? ਉੱਤਰ ਦਿਉ :

ੳ) "ਜਹਾਂਪਨਾਹ! ਸਾਰਿਆਂ ਤੋਂ ਪਿਆਰੀ ਆਪਣੀ ਜਾਨ ਹੈ।"

________________________________________

ਅ) "ਦੇਖੋ, ਬਾਂਦਰੀ ਆਪਣੀ ਜਾਨ ਦੀ ਪ੍ਰਵਾਹ ਨਾ ਕਰ ਕੇ ਬੱਚੇ ਦੀ ਰੱਖਿਆ ਕਰ ਰਹੀ ਹੈ।"

________________________________________

ੲ) "ਮਹਾਰਾਜ! ਜ਼ਰਾ ਠਹਿਰੋ ਤੇ ਤਮਾਸ਼ਾ ਦੇਖੋ।"

_______________________________________

ਸ) "ਤੇਰੀ ਗੱਲ ਸੱਚ ਹੈ "

_______________________________________

5. ਹੇਠਾਂ ਲਿਖੇ ਸ਼ਬਦਾਂ ਦੇ ਵਾਕ ਬਣਾਓ :

ੳ) ਦਰਬਾਰ_______________________________________

ਅ) ਪ੍ਰਸ਼ਨ _______________________________________

ੲ) ਪਿਆਰੀ_______________________________________

ਸ) ਮੋਹ _______________________________________

ਹ) ਪਾਣੀ _______________________________________

6. ਦੇਸੀ ਮਹੀਨੇ ਯਾਦ ਕਰੋ :

| | |
|---|---|
| ਚੇਤ | ਮਾਰਚ-ਅਪ੍ਰੈਲ |
| ਵੈਸਾਖ | ਅਪ੍ਰੈਲ-ਮਈ |
| ਜੇਠ | ਮਈ-ਜੂਨ |
| ਹਾੜ | ਜੂਨ-ਜੁਲਾਈ |
| ਸਾਵਣ | ਜੁਲਾਈ-ਅਗਸਤ |
| ਭਾਦਰੋਂ | ਅਗਸਤ-ਸਤੰਬਰ |
| ਅੱਸੂ | ਸਤੰਬਰ-ਅਕਤੂਬਰ |
| ਕੱਤਕ | ਅਕਤੂਬਰ-ਨਵੰਬਰ |
| ਮੱਘਰ | ਨਵੰਬਰ-ਦਸੰਬਰ |
| ਪੋਹ | ਦਸੰਬਰ-ਜਨਵਰੀ |
| ਮਾਘ | ਜਨਵਰੀ-ਫ਼ਰਵਰੀ |
| ਫੱਗਣ | ਫ਼ਰਵਰੀ-ਮਾਰਚ |

ਪਾਠ

# ਕਰਮ-ਧਰਮ

ਧਾਰਮਿਕ ਜਗਤ ਵਿਚ ਕਰਮ-ਧਰਮ ਦੀ ਬੜੀ ਚਰਚਾ ਹੈ। ਕਰਮ-ਧਰਮ ਤੋਂ ਮੁਰਾਦ ਹੈ, ਉਹ ਕਰਮ ਜੋ ਧਰਮ ਹੈ। ਮਨੁੱਖ ਦੀ ਪਹਿਚਾਣ ਤੇ ਧਰਮ ਦੀ ਹੋਂਦ ਕਰਮ ਤੋਂ ਹੀ ਪ੍ਰਗਟ ਹੁੰਦੀ ਹੈ। ਜਦੋਂ ਅਸੀਂ ਕਿਸੇ ਅਨਜਾਣ ਵਿਅਕਤੀ ਦਾ ਨਾਮ ਪੁੱਛ ਲੈਂਦੇ ਹਾਂ ਤਾਂ ਸਾਡਾ ਦੂਜਾ ਪ੍ਰਸ਼ਨ ਇਹ ਹੁੰਦਾ ਹੈ ਕਿ ਤੂੰ ਕੀ ਕਰਦਾ ਹੈਂ ? ਮਨੁੱਖੀ ਦੁਨੀਆਂ ਵਿਚ ਕ੍ਰਿਤਮ ਨਾਮਾਂ ਦੀ ਵੀ ਬੜੀ ਚਰਚਾ ਹੈ। ਸੋਨੇ ਦਾ ਕੰਮ ਕਰਨ ਵਾਲੇ ਨੂੰ ਅਸੀਂ ਸੁਨਿਆਰ ਕਹਿ ਦਿੰਦੇ ਹਾਂ, ਕਵਿਤਾ ਕਰਨ ਵਾਲੇ ਨੂੰ ਕਵੀ ਅਤੇ ਰਾਗ ਗਾਉਣ ਵਾਲੇ ਨੂੰ ਅਸੀਂ ਰਾਗੀ ਆਖਦੇ ਹਾਂ।

ਮਨੁੱਖਾ-ਜਨਮ ਨੂੰ ਤਾਂ ਕਰਮ-ਭੂਮੀ ਹੀ ਆਖਿਆ ਗਿਆ ਹੈ। ਇਹ ਕਰਮਾਂ ਦੀ ਭੂਮੀ ਹੈ ਤੇ ਇਹ ਕਰਮਾਂ ਸੰਦੜਾ ਖੇਤ ਹੈ। ਕੁਝ ਐਸੇ ਕਰਮ ਹਨ ਜੋ ਈਸ਼ਵਰ ਤੋਂ ਦੂਰ ਲੈ ਜਾਂਦੇ ਹਨ, ਉਹਨਾਂ ਕਰਮਾਂ ਨੂੰ ਅਧਾਰਮਿਕ ਕਰਮ ਕਿਹਾ ਗਿਆ ਹੈ ਅਤੇ ਕੁਝ ਐਸੇ ਕਰਮ ਹਨ, ਜੋ ਪ੍ਰਭੂ ਦੇ ਨੇੜੇ ਲੈ ਜਾਂਦੇ ਹਨ।

ਦੁੱਖ ਇਕ ਫ਼ਲ ਹੈ ਅਤੇ ਸੁਖ ਵੀ ਇਕ ਫ਼ਲ ਹੈ, ਇਹ ਦੋਵੇਂ ਫ਼ਲ ਕਰਮਾਂ ਦੇ ਬੀਜ ਤੋਂ ਉਤਪੰਨ ਹੁੰਦੇ ਹਨ। ਜਦ ਦੁੱਖ-ਸੁਖ ਦੇ ਜਨਮ-ਦਾਤੇ ਕਰਮ ਹੀ ਹਨ ਤਾਂ ਆਪਣੇ ਕਰਮਾਂ ਪ੍ਰਤੀ ਸੁਚੇਤ ਹੋਣਾ ਹੀ ਸਭ ਤੋਂ ਵੱਡੀ ਧਾਰਮਿਕਤਾ ਹੈ।

ਪੱਛਮ ਦੇ ਕੁਝ ਵਿਦਵਾਨਾਂ ਨੇ ਮਨੁੱਖਤਾ ਦੇ ਦੁੱਖਾਂ ਲਈ ਸਮਾਜ ਤੇ ਮਾਂ-ਬਾਪ ਨੂੰ ਦੋਸ਼ੀ ਠਹਿਰਾਇਆ ਹੈ, ਪਰ ਸਤਿਗੁਰਾਂ ਦੀ ਬਾਣੀ ਦਾ ਇਹ ਫ਼ੁਰਮਾਨ ਹੈ ਕਿ ਤੇਰੇ ਦੁੱਖਾਂ ਲਈ ਨਾ ਮਾਂ-ਬਾਪ ਦੋਸ਼ੀ ਹਨ ਤੇ ਨਾ ਹੀ ਸਮਾਜ ਦੋਸ਼ੀ ਹੈ, ਬਲਕਿ ਤੇਰੇ ਕਰਮ ਹੀ ਦੋਸ਼ੀ ਹਨ।

ਸੋ ਜਿਸ-ਜਿਸ ਕਰਮ ਤੋਂ ਦੁੱਖ ਦੀ ਉਤਪਤੀ ਹੈ ਉਹ ਕਰਮ ਅਧਰਮ ਹੈ ਅਤੇ ਜਿਸ-ਜਿਸ ਕਰਮ ਤੋਂ ਸੁਖ ਅਨੰਦ ਤੇ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ, ਉਹ ਕਰਮ-ਧਰਮ ਹੈ। ਜਿਸ ਕਰਮ ਨਾਲ ਦੁਨਿਆਵੀ ਕਾਮਨਾ ਜੋੜ ਲਈਏ ਉਹ ਕਰਮ ਧਰਮ ਨਹੀਂ ਹੈ, ਉਹ ਕਰਮ ਧੰਦਾ ਹੈ ਅਤੇ ਜਿਸ ਕਰਮ ਨਾਲ ਈਸ਼ਵਰੀ ਭਾਵਨਾ ਜੋੜ ਦੇਈਏ ਉਹ ਕਰਮ ਧਰਮ ਹੈ।

ਸਾਰੇ ਕਰਮਾਂ ਨਾਲੋਂ ਸ੍ਰੇਸ਼ਟ ਅਤੀ ਉੱਤਮ ਕਰਮ ਹੈ, ਹਰੀ ਦੀ ਕੀਰਤੀ ਕਰਨੀ, ਗੁਰੂ ਦੀ ਸੰਗਤ ਕਰਨੀ

ਤੇ ਪ੍ਰਭੂ ਦਾ ਨਾਮ ਜਪਣਾ। ਦੁਨੀਆਂ ਦਾ ਉਹੀ ਸ੍ਰੇਸ਼ਟ, ਸੁੰਦਰ ਤੇ ਸਿਆਣਾ ਮਨੁੱਖ ਹੈ ਜਿਸ ਦੇ ਕਰਮ ਧਰਮ ਬਣ ਜਾਣ ਕਿਉਂਕਿ ਸੰਸਾਰ ਦੀਆਂ ਸਾਰੀਆਂ ਖ਼ੁਸ਼ੀਆਂ ਤੇ ਅਨੰਦ ਉਸ ਦੀ ਝੋਲੀ ਵਿਚ ਪੈ ਜਾਂਦੇ ਹਨ।

***ਸ਼ਬਦਾਂ ਦੇ ਅਰਥ :***

ਅਨਜਾਣ = ਜਿਸ ਨੂੰ ਜਾਣਿਆ ਨਾ ਹੋਵੇ।
ਅਧਾਰਮਕ = ਧਰਮ ਤੋਂ ਵੱਖ।
ਦੋਸ਼ੀ = ਕਸੂਰਵਾਰ।
ਸਿਆਣਾ = ਸਮਝਦਾਰ।
ਚਰਚਾ = ਗੱਲਬਾਤ।
ਦਾਤਾ = ਦੇਣ ਵਾਲਾ।
ਸ੍ਰੇਸ਼ਟ = ਉੱਚਾ।

## ਅਭਿਆਸ

1. ਹੇਠਾਂ ਲਿਖੇ ਪ੍ਰਸ਼ਨਾਂ ਦੇ ਉੱਤਰ ਦਿਉ :

ੳ) ਕਰਮ ਧਰਮ ਤੋਂ ਕੀ ਭਾਵ ਹੈ ?



______________________________

______________________________

ਅ) ਕਰਮ-ਭੂਮੀ ਦਾ ਕੀ ਮਤਲਬ ਹੈ ?

______________________________

______________________________

ੲ) ਦੁੱਖ-ਸੁਖ ਕਿਸ ਤੋਂ ਉਤਪੰਨ ਹੁੰਦੇ ਹਨ ? ਸੰਖੇਪ ਵਿਚ ਲਿਖੋ।

______________________________

______________________________

ਸ) ਸਤਿਗੁਰਾਂ ਦੀ ਬਾਣੀ ਨੇ ਦੁੱਖਾਂ ਲਈ ਕਿਸ ਨੂੰ ਦੋਸ਼ੀ ਠਹਿਰਾਇਆ ਹੈ ?

______________________________

______________________________

ਹ) ਸ੍ਰੇਸ਼ਟ ਕਰਮ ਕਿਹੜੇ ਹਨ ? ਸੰਖੇਪ ਵਿਚ ਲਿਖੋ।

________________________________________

________________________________________

ਕ) ਸੁਖ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ?

________________________________________

________________________________________

2. ਖ਼ਾਲੀ ਥਾਵਾਂ ਭਰੋ :

(ਕਰਮ, ਸਮਾਜ, ਸੁਨਿਆਰ, ਧਰਮ, ਸੰਗਤ, ਮਾਂ-ਬਾਪ, ਭਗਤੀ)

ੳ) ਸੋਨੇ ਦਾ ਕੰਮ ਕਰਨ ਵਾਲੇ ਨੂੰ________ਕਿਹਾ ਜਾਂਦਾ ਹੈ।

ਅ) ਮਨੁੱਖ ਦੀ ਪਹਿਚਾਣ________ਤੋਂ ਪ੍ਰਗਟ ਹੁੰਦੀ ਹੈ।

ੲ) ਪੱਛਮ ਦੇ ਵਿਦਵਾਨਾਂ ਨੇ ਦੁੱਖਾਂ ਲਈ________ਤੇ________ਨੂੰ ਦੋਸ਼ੀ ਠਹਿਰਾਇਆ ਹੈ।

ਸ) ਮਨੁੱਖ ਨੂੰ ਹਰੀ ਦੀ________ਤੇ ਗੁਰੂ ਦੀ________ਕਰਨੀ ਚਾਹੀਦੀ ਹੈ।

ਹ) ਸਿਆਣਾ ਮਨੁੱਖ ਉਹੀ ਹੈ, ਜਿਸ ਦੇ ਕਰਮ________ਬਣ ਜਾਣ।

3. ਸਹੀ ਲਾਈਨ ਦੇ ਸਾਹਮਣੇ (√) ਅਤੇ ਗ਼ਲਤ ਦੇ ਸਾਹਮਣੇ (x) ਦਾ ਨਿਸ਼ਾਨ ਲਗਾਉ :

ੳ) ਰਾਗ ਗਾਉਣ ਵਾਲੇ ਨੂੰ ਰਾਗੀ ਕਿਹਾ ਜਾਂਦਾ ਹੈ। ☐

ਅ) ਮਨੁੱਖ ਗ਼ਲਤੀਆਂ ਦਾ ਪੁਤਲਾ ਹੈ। ☐

ੲ) ਕਰਮ ਧਰਮ ਸਭ ਝੂਠ ਹੈ। ☐

ਸ) ਕਰਮ ਹੀ ਸਾਡੇ ਦੁੱਖ-ਸੁਖ ਦੇ ਜਨਮ-ਦਾਤੇ ਹਨ। ☐

ਹ) ਗੁਰੂ ਦੀ ਸ਼ਰਨ ਲਓ। ☐

4. ਹੇਠਾਂ ਲਿਖੀਆਂ ਪੰਗਤੀਆਂ ਦਾ ਸਹੀ ਉੱਤਰ ਲਿਖੋ :

(ਕੀਰਤਨੀਆ, ਸਤਿਸੰਗੀ, ਸਤਿਸੰਗੀ, ਕਵੀ, ਜਨਮਦਾਤਾ)

ੳ) ਕਵਿਤਾ ਕਰਨ ਵਾਲਾ ________

ਅ) ਜਨਮ ਦੇਣ ਵਾਲਾ ________

ੲ) ਕੀਰਤਨ ਕਰਨ ਵਾਲਾ ________

ਸ) ਸੰਗਤ ਵਿਚ ਰਹਿਣ ਵਾਲਾ ________

ਹ) ਭਗਤੀ ਕਰਨ ਵਾਲਾ ________

5. ਬੇਮੇਲ ਸ਼ਬਦ 'ਤੇ ਗੋਲਾ ਮਾਰੋ :

ੳ) ਦਵਾਈ, ਡਾਕਟਰ, ਹਸਪਤਾਲ, ਪਿਸਤੌਲ।

ਅ) ਟੈਲੀਫ਼ੋਨ, ਬੱਸ, ਰੇਲ਼ਗੱਡੀ, ਹਵਾਈ ਜਹਾਜ਼।

ੲ) ਝੂਠ, ਧਰਮ, ਪਾਪ, ਲੋਭ।

ਸ) ਦੋਸਤ, ਸੱਜਣ, ਮਿੱਤਰ, ਦੁਸ਼ਮਣ।

ਹ) ਦਸ, ਵੀਹ, ਅਸੰਖ, ਚਾਲੀ।

6. ਹੇਠਾਂ ਲਿਖੇ ਸ਼ਬਦਾਂ ਦੇ ਵਾਕ ਬਣਾਓ :

ੳ) ਕਵਿਤਾ ____________________

ਅ) ਜਨਮ ____________________

ੲ) ਦੋਸ਼ੀ ____________________

ਸ) ਅਨੰਦ ____________________



ਹ) ਸੰਗਤ ____________________

7. ਅਖਾਉਤਾਂ ਯਾਦ ਕਰੋ :

| | |
|---|---|
| ੳ) ਏਕੇ ਵਿਚ ਬਰਕਤ ਹੈ। | Union is strength. |
| ਅ) ਇਕ ਚੁੱਪ ਸੌ ਸੁਖ। | Silence is golden. |
| ੲ) ਸੇਵਾ ਬਿਨ ਮੇਵਾ ਨਹੀਂ। | No pain no gains. |
| ਸ) ਈਮਾਨਦਾਰੀ ਵਧੀਆ ਨੀਤੀ ਹੈ। | Honesty is the best policy. |
| ਹ) ਜੈਸਾ ਬਾਪ ਵੈਸਾ ਬੇਟਾ। | Like father, like son. |

ਪਾਠ

# ਘੁਮਿਆਰ ਦਾ ਖੋਤਾ



ਇਕ ਪਿੰਡ ਵਿਚ ਇਕ ਘੁਮਿਆਰ ਰਹਿੰਦਾ ਸੀ। ਉਹ ਨਿੱਤ ਆਪਣੇ ਖੋਤੇ 'ਤੇ ਲੂਣ ਲੱਦ ਕੇ ਸ਼ਹਿਰ ਨੂੰ ਜਾਂਦਾ ਸੀ। ਉਹ ਸ਼ਹਿਰ ਆਪਣਾ ਲੂਣ ਵੇਚ ਆਉਂਦਾ ਸੀ। ਇਸ ਤਰ੍ਹਾਂ ਉਸ ਦੇ ਘਰ ਦਾ ਗੁਜ਼ਾਰਾ ਚੱਲਦਾ ਸੀ।

ਰਾਹ ਵਿਚ ਇਕ ਦਰਿਆ ਆਉਂਦਾ ਸੀ। ਘੁਮਿਆਰ ਆਪਣੇ ਖੋਤੇ 'ਤੇ ਬਹੁਤ ਸਾਰਾ ਲੂਣ ਲੱਦ ਦਿੰਦਾ ਸੀ, ਖੋਤਾ ਬਹੁਤੇ ਭਾਰ ਕਾਰਨ ਬੜਾ ਦੁਖੀ ਹੁੰਦਾ ਸੀ। ਇਕ ਵਾਰੀ ਜਦੋਂ ਖੋਤਾ ਦਰਿਆ ਪਾਰ ਕਰ ਰਿਹਾ ਸੀ ਤਾਂ ਅਚਾਨਕ ਉਸ ਨੂੰ ਠੇਡਾ ਲੱਗਾ ਤੇ ਉਹ ਪਾਣੀ ਵਿਚ ਡਿੱਗ ਪਿਆ। ਦਰਿਆ ਦੇ ਪਾਣੀ ਵਿਚ ਬਹੁਤ ਸਾਰਾ ਲੂਣ ਖੁਰ ਗਿਆ। ਜਦੋਂ ਖੋਤਾ ਉੱਠਿਆ ਤਾਂ ਉਸ ਦਾ ਬੋਝ ਕਾਫ਼ੀ ਹਲਕਾ ਹੋ ਗਿਆ।

ਖੋਤਾ ਬੜਾ ਖ਼ੁਸ਼ ਹੋਇਆ। ਉਸ ਨੇ ਸੋਚਿਆ ਕਿ ਭਾਰ ਤੋਂ ਬਚਣ ਦਾ ਇਹ ਬੜਾ ਵਧੀਆ ਢੰਗ ਹੈ। ਇਸ ਪਿੱਛੋਂ ਜਦੋਂ ਵੀ ਘੁਮਿਆਰ ਸ਼ਹਿਰ ਨੂੰ ਤੁਰਦਾ ਤਾਂ ਖੋਤਾ ਜਾਣ-ਬੁਝ ਕੇ ਦਰਿਆ ਵਿਚ ਡਿੱਗ ਪੈਂਦਾ। ਘੁਮਿਆਰ ਨੂੰ ਖੋਤੇ ਉਪਰ ਸ਼ੱਕ ਪੈ ਗਿਆ। ਇਸ ਨਾਲ ਉਸ ਨੂੰ ਬੜਾ ਨੁਕਸਾਨ ਹੋ ਰਿਹਾ ਸੀ। ਘੁਮਿਆਰ ਨੇ ਖੋਤੇ ਨੂੰ ਸਬਕ ਸਿਖਾਉਣ ਦੀ ਸੋਚੀ।

ਅਗਲੇ ਦਿਨ ਘੁਮਿਆਰ ਨੇ ਖੋਤੇ ਦੀ ਪਿੱਠ ਉੱਤੇ ਲੂਣ ਦੀ ਥਾਂ ਰੂੰ ਦੀਆਂ ਪੰਡਾਂ ਲੱਦ ਦਿੱਤੀਆਂ ਅਤੇ ਮੰਡੀ ਵੱਲ ਚਾਲੇ ਪਾ ਦਿੱਤੇ। ਦਰਿਆ 'ਤੇ ਪੁੱਜ ਕੇ ਖੋਤਾ ਫਿਰ ਪਾਣੀ ਵਿਚ ਡਿੱਗ ਪਿਆ। ਹੁਣ ਰੂੰ ਨੇ ਬਹੁਤ ਸਾਰਾ ਪਾਣੀ ਚੂਸ ਲਿਆ। ਜਦੋਂ ਖੋਤਾ ਉੱਠਿਆ ਤਾਂ ਉਸ ਦਾ ਭਾਰ ਦੁਗਣਾ ਭਾਰਾ ਹੋ ਗਿਆ।

ਭਾਰੀ ਬੋਝ ਦੇ ਕਾਰਨ ਖੋਤੇ ਨੂੰ ਤੁਰਨਾ ਮੁਸ਼ਕਲ ਹੋ ਗਿਆ। ਰਾਹ ਵਿਚ ਘੁਮਿਆਰ ਨੇ ਖੋਤੇ ਨੂੰ ਚੰਗਾ ਕੁੱਟਿਆ। ਉਸ ਪਿੱਛੋਂ ਖੋਤਾ ਦਰਿਆ ਵਿਚ ਕਦੇ ਨਹੀਂ ਡਿੱਗਿਆ।

**ਸ਼ਬਦਾਂ ਦੇ ਅਰਥ :**

ਗੁਜ਼ਾਰਾ = ਨਿਰਬਾਹ। ਨਿੱਤ = ਹਰ ਰੋਜ਼। ਅਚਾਨਕ = ਅਚਨਚੇਤ।
ਬੋਝ = ਵਜ਼ਨ। ਸ਼ੱਕ = ਸੰਦੇਹ। ਮੁਸ਼ਕਲ = ਔਖਾ।

## ਅਭਿਆਸ

1. ਹੇਠਾਂ ਲਿਖੇ ਪ੍ਰਸ਼ਨਾਂ ਦੇ ਉੱਤਰ ਦਿਉ :

ੳ) ਘੁਮਿਆਰ ਨਿੱਤ ਕਿਥੇ ਜਾਂਦਾ ਸੀ ?

______________________________

ਅ) ਉਹ ਖੋਤੇ ਉਪਰ ਕੀ ਲੱਦਦਾ ਸੀ ?

______________________________

______________________________

ੲ) ਖੋਤਾ ਦਰਿਆ ਵਿਚ ਕਿਉਂ ਡਿੱਗ ਪੈਂਦਾ ਸੀ ?



______________________________

______________________________

ਸ) ਘੁਮਿਆਰ ਨੇ ਖੋਤੇ ਨੂੰ ਸਬਕ ਸਿਖਾਉਣ ਲਈ ਕੀ ਕੀਤਾ ?

______________________________

______________________________

2. ਖ਼ਾਲੀ ਥਾਵਾਂ ਭਰੋ :

(ਜਾਣ-ਬੁਝ, ਰੂੰ, ਦਰਿਆ, ਲੂਣ)

ੳ) ਘੁਮਿਆਰ ਸ਼ਹਿਰ ਵਿਚ________ਵੇਚਣ ਜਾਂਦਾ ਸੀ।

ਅ) ਰਾਹ ਵਿਚ ਇਕ________ਆਉਂਦਾ ਸੀ।

ੲ) ਖੋਤਾ________ਕੇ ਦਰਿਆ ਵਿਚ ਡਿੱਗ ਪੈਂਦਾ।

ਸ) ਘੁਮਿਆਰ ਨੇ ਖੋਤੇ ਉਪਰ________ਦੀਆਂ ਪੰਡਾਂ ਲੱਦ ਦਿੱਤੀਆਂ।

3. ਸਹੀ ਲਾਈਨ ਦੇ ਸਾਹਮਣੇ (√) ਅਤੇ ਗ਼ਲਤ ਦੇ ਸਾਹਮਣੇ (x) ਦਾ ਨਿਸ਼ਾਨ ਲਗਾਉ:

ੳ) ਘੁਮਿਆਰ ਪਿੰਡ ਵਿਚ ਰਹਿੰਦਾ ਸੀ। ☐

ਅ) ਉਹ ਖੋਤੇ ਉਪਰ ਖੰਡ ਲੱਦ ਕੇ ਜਾਂਦਾ ਸੀ। ☐

ੲ) ਰਾਹ ਵਿਚ ਇਕ ਜੰਗਲ ਆਉਂਦਾ ਸੀ। ☐

ਸ) ਖੋਤਾ ਪਾਣੀ ਵਿਚ ਡਿੱਗ ਪੈਂਦਾ ਸੀ। ☐

ਹ) ਘੁਮਿਆਰ ਨੇ ਆਖ਼ਰ ਖੋਤੇ ਉੱਤੇ ਰੂੰ ਲੱਦ ਦਿੱਤੀ। ☐

4. ਬਹੁਤੇ ਸ਼ਬਦਾਂ ਲਈ ਇਕ ਸ਼ਬਦ ਲਿਖੋ:

ੳ) ਜੋ ਕਦੇ ਨਹੀਂ ਮਰਦਾ ਅਮਰ

ਅ) ਜੋ ਪੜ੍ਹਿਆ-ਲਿਖਿਆ ਨਾ ਹੋਵੇ ________

ੲ) ਜੋ ਹਰ ਥਾਂ ਮੌਜੂਦ ਹੋਵੇ ________

ਸ) ਫ਼ਲ ਸਬਜ਼ੀਆਂ ਖਾਣ ਵਾਲਾ ________

ਹ) ਕਵਿਤਾ ਲਿਖਣ ਵਾਲਾ ________

5. ਹੇਠਾਂ ਲਿਖੇ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ:



ੳ) ਦਰਿਆ ________________________________

ਅ) ਸ਼ਹਿਰ ________________________________

ੲ) ਪਾਣੀ ________________________________

ਸ) ਨੁਕਸਾਨ ________________________________

ਹ) ਸਬਕ ________________________________

6. ਸੰਬੰਧਕ ਸ਼ਬਦਾਂ 'ਤੇ ਨਿਸ਼ਾਨੀ ਲਗਾਓ:

(ਅੰਦਰ, ਬਾਹਰ, ਉਤੇ, ਦੂਰ, ਨੇੜੇ, ਤੋਂ, ਵੱਲ, ਵਿਚਕਾਰ, ਦੁਆਰਾ, ਰਾਹੀਂ, ਬਗ਼ੈਰ, ਨਾਲ, ਬਾਬਤ, ਬਾਰੇ, ਲਈ)

ੳ) ਉਹ ਕਮਰੇ ਅੰਦਰ ਸੀ।

ਅ) ਉਹ ਦੂਰ ਰਹਿੰਦਾ ਹੈ।

ੲ) ਅਰਜ਼ੀ ਦਿੱਤੇ ਬਗ਼ੈਰ ਛੁੱਟੀ ਨਹੀਂ ਮਿਲਦੀ।

ਸ) ਹਰਮਨ ਮੇਰੇ ਨਾਲ ਪੜ੍ਹਦਾ ਹੈ।

ਹ) ਉਸ ਤੋਂ ਬਿਨਾਂ ਰਿਹਾ ਨਹੀਂ ਜਾਂਦਾ।

ਕ) ਅੱਜ ਦਾ ਕੰਮ ਕੱਲ੍ਹ 'ਤੇ ਨਾ ਛੱਡੋ।

ਪਾਠ

# ਰਬੜ

ਬੱਚਿਓ, ਅੱਜ ਤੁਹਾਨੂੰ ਅਸੀਂ ਰਬੜ ਬਾਰੇ ਜਾਣੂੰ ਕਰਵਾਉਂਦੇ ਹਾਂ। ਰਬੜ ਸਾਨੂੰ ਇਕ ਦਰੱਖ਼ਤ ਤੋਂ ਪ੍ਰਾਪਤ ਹੁੰਦਾ ਹੈ। ਇਸ ਨੂੰ ਗਰਮੀ ਅਤੇ ਨਮੀ ਦੀ ਜ਼ਰੂਰਤ ਪੈਂਦੀ ਹੈ। ਇਸ ਤੋਂ ਸਾਈਕਲਾਂ, ਰਿਕਸ਼ਿਆਂ, ਮੋਟਰਾਂ, ਟਰੱਕਾਂ ਆਦਿ ਦੇ ਟਾਇਰ ਬਣਾਏ ਜਾਂਦੇ ਹਨ।

ਖੇਡਾਂ ਦਾ ਸਾਮਾਨ ਫੁੱਟਬਾਲ, ਗੇਂਦ ਅਤੇ ਕਈ ਖਿਡੌਣੇ ਰਬੜ ਦੇ ਹੀ ਬਣਦੇ ਹਨ। ਗੁਬਾਰੇ, ਜੁੱਤੀਆਂ, ਨਲੀਆਂ ਤੇ ਹੋਰ ਕਈ ਅਣਗਿਣਤ ਚੀਜ਼ਾਂ ਰਬੜ ਤੋਂ ਤਿਆਰ ਕੀਤੀਆਂ ਜਾਂਦੀਆਂ ਹਨ। ਇਸ ਤੋਂ ਬਰਸਾਤੀ ਕੋਟ ਵੀ ਤਿਆਰ ਹੁੰਦੇ ਹਨ। ਇਸ ਦੀ ਕਾਢ ਮੈਕਨਤੋਸ ਨੇ ਕੀਤੀ ਸੀ। ਇਸ ਲਈ ਇਸ ਨੂੰ ਮੈਕਨਤੋਸ ਆਖਿਆ ਜਾਂਦਾ ਹੈ।

ਪਹਿਲਾਂ-ਪਹਿਲ ਰਬੜ ਸਿਰਫ਼ ਦੱਖਣੀ ਅਮਰੀਕਾ ਤੋਂ ਹੀ ਆਉਂਦਾ ਸੀ, ਪਰ ਜਦੋਂ ਇਸ ਦੀ ਮੰਗ ਵਧ ਗਈ ਤਾਂ ਲੋਕਾਂ ਨੇ ਰਬੜ ਦੇ ਦਰੱਖ਼ਤ ਲਗਾਉਣ ਦੀ ਕੋਸ਼ਿਸ਼ ਕੀਤੀ। ਅੱਜ-ਕੱਲ੍ਹ ਦੁਨੀਆਂ ਨੂੰ ਜਿੰਨੇ ਰਬੜ ਦੀ ਲੋੜ ਹੈ, ਉਸ ਦਾ ਜ਼ਿਆਦਾਤਰ ਭਾਗ ਸ੍ਰੀਲੰਕਾ, ਮਲਾਇਆ ਤੇ ਪੂਰਬੀ ਦੀਪਾਂ ਵਿਚ ਪੈਦਾ ਹੁੰਦਾ ਹੈ।



ਹੁਣ ਤੁਸੀਂ ਇਹ ਜਾਣਨ ਦੇ ਉਤਸੁਕ ਹੋਵੋਗੇ ਕਿ ਰਬੜ ਕਿਸ ਤਰ੍ਹਾਂ ਤਿਆਰ ਹੁੰਦਾ ਹੈ? ਰਬੜ ਦਾ ਦਰੱਖ਼ਤ ਜਦੋਂ ਪੰਜ-ਛੇ ਸਾਲ ਦਾ ਹੋ ਜਾਂਦਾ ਹੈ ਤਾਂ ਉਸ ਉਪਰ ਟੱਕ ਲਗਾਏ ਜਾਂਦੇ ਹਨ। ਛਿਲਕੇ ਨੂੰ ਤੇਜ਼ ਛੁਰੀਆਂ ਨਾਲ ਕੱਟ ਕੇ ਇਕ ਟੁਕੜਾ ਕੱਢ ਦਿੱਤਾ ਜਾਂਦਾ ਹੈ। ਮਗਰੋਂ ਇਸ ਟੱਕ ਦੇ ਰਸਤੇ ਚਿੱਟੀ ਲੇਸਦਾਰ ਗੋਂਦ ਵਗਣ ਲੱਗ ਪੈਂਦੀ ਹੈ, ਜਿਹੜੀ ਦੁੱਧ ਵਾਂਗ ਹੁੰਦੀ ਹੈ। ਇਸ ਦੇ ਹੇਠਾਂ ਟੀਨ ਦੇ ਡੱਬੇ ਬੰਨ੍ਹ ਦਿੱਤੇ ਜਾਂਦੇ ਹਨ ਅਤੇ ਇਹ ਦੁੱਧ ਉਹਨਾਂ ਵਿਚ ਇਕੱਠਾ ਹੁੰਦਾ ਰਹਿੰਦਾ ਹੈ। ਮਗਰੋਂ ਇਹਨਾਂ ਡੱਬਿਆਂ ਵਿਚੋਂ ਦੁੱਧ ਕੱਢ ਲਿਆ ਜਾਂਦਾ ਹੈ। ਜੇਕਰ ਦੁੱਧ ਜ਼ਿਆਦਾ ਦੇਰ ਪਿਆ ਰਹੇ ਤਾਂ ਫਟ ਜਾਂਦਾ ਹੈ, ਜਿਸ ਕਾਰਨ ਰਬੜ ਬੇਕਾਰ ਹੋ ਜਾਂਦਾ ਹੈ। ਇਸ ਕਰਕੇ ਦੁੱਧ ਨੂੰ ਜਮਾ ਕੇ ਪਤਲੀਆਂ-ਪਤਲੀਆਂ ਚਾਦਰਾਂ ਬਣਾ ਲਈਆਂ ਜਾਂਦੀਆਂ ਹਨ।

ਇਹਨਾਂ ਚਾਦਰਾਂ ਨੂੰ ਇਕ ਕਮਰੇ ਵਿਚ ਲਟਕਾ ਕੇ ਧੂੰਆਂ ਛੱਡਿਆ ਜਾਂਦਾ ਹੈ। ਜਦੋਂ ਇਸ ਨੂੰ ਕਾਰਖ਼ਾਨਿਆਂ ਵਿਚ ਭੇਜਿਆ ਜਾਂਦਾ ਹੈ ਤਾਂ ਉਥੇ ਇਸ ਨੂੰ ਗਰਮ ਕਰ ਕੇ ਗੁੰਨ੍ਹੇ ਹੋਏ ਆਟੇ ਵਰਗਾ ਪਤਲਾ ਕਰ ਲਿਆ ਜਾਂਦਾ ਹੈ। ਮਗਰੋਂ ਇਸ ਨੂੰ ਸਾਫ਼ ਕਰ ਕੇ ਰੰਗ ਮਿਲਾ ਦਿੱਤੇ ਜਾਂਦੇ ਹਨ ਅਤੇ ਫਿਰ ਵੱਖ-ਵੱਖ ਚੀਜ਼ਾਂ ਤਿਆਰ ਹੁੰਦੀਆਂ ਹਨ।

### *ਸ਼ਬਦਾਂ ਦੇ ਅਰਥ :*

ਅਣਗਿਣਤ = ਗਿਣਤੀ ਤੋਂ ਪਰੇ।
ਕੋਸ਼ਿਸ਼ = ਜਤਨ।
ਉਤਸੁਕ = ਚਾਹਵਾਨ।
ਬੇਕਾਰ = ਵਿਅਰਥ।
ਕਾਢ = ਖੋਜ।

## ਅਭਿਆਸ

1. ਹੇਠਾਂ ਲਿਖੇ ਪ੍ਰਸ਼ਨਾਂ ਦੇ ਉੱਤਰ ਦਿਉ :

ੳ) ਮੈਕਨਤੋਸ ਤੋਂ ਕੀ ਭਾਵ ਹੈ ?



______________________________

______________________________

ਅ) ਰਬੜ ਸਾਨੂੰ ਕਿਵੇਂ ਪ੍ਰਾਪਤ ਹੁੰਦਾ ਹੈ ?

______________________________

______________________________

ੲ) ਰਬੜ ਦੇ ਕੀ-ਕੀ ਲਾਭ ਹਨ ?

______________________________

______________________________

ਸ) ਕਾਰਖ਼ਾਨੇ ਵਿਚ ਰਬੜ ਕਿਵੇਂ ਪਕਾਇਆ ਜਾਂਦਾ ਹੈ ?

______________________________

______________________________

ਹ) ਰਬੜ ਤੋਂ ਕਿਹੜੀਆਂ-ਕਿਹੜੀਆਂ ਚੀਜ਼ਾਂ ਤਿਆਰ ਹੁੰਦੀਆਂ ਹਨ?

________________________________________

________________________________________

2. ਸਹੀ ਲਾਈਨ ਦੇ ਸਾਹਮਣੇ (√) ਅਤੇ ਗ਼ਲਤ ਦੇ ਸਾਹਮਣੇ (x) ਦਾ ਨਿਸ਼ਾਨ ਲਗਾਉ:

ੳ) ਰਬੜ ਦਰੱਖਤ ਤੋਂ ਪ੍ਰਾਪਤ ਹੁੰਦਾ ਹੈ। ☐

ਅ) ਰਬੜ ਤੋਂ ਬ਼ਾਸਕੇਟਬਾਲ ਵੀ ਬਣਦਾ ਹੈ। ☐

ੲ) ਅੱਜ-ਕੱਲ੍ਹ ਰਬੜ ਦੀ ਲੋੜ ਘੱਟ ਗਈ ਹੈ। ☐

ਸ) ਰਬੜ ਦੇ ਦਰੱਖਤ ਉੱਤੇ ਟੱਕ ਲਗਾਇਆ ਜਾਂਦਾ ਹੈ। ☐

3. ਖ਼ਾਲੀ ਥਾਵਾਂ ਭਰੋ:

(ਪੰਜ-ਛੇ, ਫੱਟ, ਪੂਰਬੀ, ਬਰਸਾਤੀ, ਟੱਕ)

ੳ) ਅੱਜ-ਕੱਲ੍ਹ ਰਬੜ________ਦੀਪਾਂ ਵਿੱਚ ਪੈਦਾ ਹੁੰਦਾ ਹੈ।



ਅ) ਇਸ ਦਾ ਦਰੱਖਤ ਜਦੋਂ________ਸਾਲ ਦਾ ਹੋ ਜਾਂਦਾ ਹੈ ਤਾਂ ਉਸ ਉਪਰ________ ਲਗਾਏ ਜਾਂਦੇ ਹਨ।

ੲ) ਜੇ ਦੁੱਧ ਜ਼ਿਆਦਾ ਦੇਰ ਤਕ ਪਿਆ ਰਹੇ ਤਾਂ________ਜਾਂਦਾ ਹੈ।

ਸ) ਰਬੜ ਦੇ________ਕੋਟ ਵੀ ਬਣਦੇ ਹਨ।

4. ਹੇਠਾਂ ਲਿਖੇ ਸ਼ਬਦਾਂ ਦੇ ਵਾਕ ਬਣਾਓ:

ੳ) ਰਬੜ ______________________________

ਅ) ਗੁਬਾਰੇ ______________________________

ੲ) ਦੁੱਧ ______________________________

ਸ) ਕਾਢ ______________________________

ਹ) ਟਾਇਰ ______________________________

5. ਹੇਠਾਂ ਲਿਖੇ ਮੁਹਾਵਰਿਆਂ ਦੇ ਅਰਥ ਦਿੱਤੇ ਗਏ ਹਨ, ਵਾਕ ਬਣਾਓ :

ੳ) ਸਿਰ ਖਾਣਾ—(ਰੌਲਾ ਪਾਉਣਾ)

______________________________

______________________________

ਅ) ਈਦ ਦਾ ਚੰਨ ਹੋਣਾ—(ਬਹੁਤ ਦੇਰ ਬਾਅਦ ਮਿਲਣਾ)

______________________________

______________________________

ੲ) ਅੱਖਾਂ ਦਾ ਤਾਰਾ—(ਬਹੁਤ ਪਿਆਰਾ)

______________________________

______________________________

ਸ) ਬਾਂਹ ਦੇਣੀ—(ਮਦਦ ਕਰਨੀ)

______________________________

______________________________



ਹ) ਦੰਦ ਖੱਟੇ ਕਰਨਾ—(ਬੁਰੀ ਤਰ੍ਹਾਂ ਹਰਾਉਣਾ)

______________________________

______________________________

